

ਫੋਟੋ ਕੈਪਸ਼ਨ: 'ਗੁਰ ਮੂਰਤਿ ਗੁਰ ਸਬਦੁ ਹੈ' ਪੁਸਤਕ ਲੋਕ ਅਰਪਣ ਕਰਦੇ ਹੋਏ ਸ਼੍ਰੋਮਣੀ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਰਿਟਾ.ਡੀ.ਐੱਸ.ਪੀ. ਸ. ਮੇਜਰ ਸਿੰਘ

ਅੰਮ੍ਰਿਤਸਰ 30 ਅਕਤੂਬਰ

ਸਥਾਨਕ ਸੁਲਤਾਨਵਿੰਡ ਰੋਡ ਵਿਖੇ ਹੋਏ ਵਿਸ਼ੇਸ਼ ਗੁਰਮਤਿ ਸਮਾਗਮ ਦੌਰਾਨ ਗੁਰਮਤਿ ਵਿਚਾਰਧਾਰਾ ਦੇ ਨੌਜਵਾਨ ਲੇਖਕ ਸ. ਇਕਵਾਕ ਸਿੰਘ ਪੱਟੀ ਵੱਲੋਂ ਲਿਖੀ ਪੁਸਤਕ 'ਗੁਰ ਮੂਰਤਿ ਗੁਰ ਸਬਦੁ ਹੈ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਜਥੇਦਾਰ ਹਰਜਾਪ ਸਿੰਘ ਸੁਲਤਾਨਵਿੰਡ ਵੱਲੋਂ ਲੋਕ ਅਰਪਣ ਕੀਤੀ ਗਈ । ਇਸ ਮੌਕੇ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਰੱਖੇ ਗਏ ਅਖੰਡਪਾਠ ਸਾਹਿਬ ਦੇ ਭੋਗ ਪਾਏ ਗਏ ਉਪਰੰਤ ਰਾਗੀ ਜੱਥਿਆਂ ਵੱਲੋਂ ਕੀਰਤਨ ਕੀਤਾ। ਜਥੇਦਾਰ ਹਰਜਾਪ ਸਿੰਘ ਨੇ ਸੰਗਤਾਂ ਦੇ ਰੂ-ਬ-ਰੂ ਹੁੰਦਿਆਂ ਕਿਹਾ ਕਿ ਬੇਸ਼ੱਕ ਪੰਜਾਬ ਦੀ ਨੌਜਵਾਨ ਪੀੜ੍ਹੀ ਨਸ਼ਿਆਂ ਵਿੱਚ ਉਲਝਦੀ ਜਾ ਰਹੀ ਹੈ ਪਰ ਸਿੱਖੀ ਅਤੇ ਗੁਰਬਾਣੀ ਨੂੰ ਪਿਆਰ ਕਰਨ ਵਾਲੇ ਬਹੁਤ ਸਾਰੇ ਅਜਿਹੇ ਨੌਜਵਾਨ ਵੀ ਹਨ ਜੋ ਗੁਰਮਤਿ ਦੀ ਰੋਸ਼ਨੀ ਹੇਠ ਲੋਕਾਂ ਨੂੰ ਚੰਗੇ ਪਾਸੇ ਤੋਰਨ ਦਾ ਯਤਨ ਕਰ ਰਹੇ ਹਨ । ਉਹਨਾਂ ਕਿਹਾ ਸ. ਇਕਵਾਕ ਸਿੰਘ ਪੱਟੀ ਅਜਿਹਾ ਨੌਜਵਾਨ ਹੈ, ਜੋ ਸਮਾਜ ਸੁਧਾਰ ਦੇ ਕੰਮਾਂ ਤੋਂ ਇਲਾਵਾ ਗੁਰਮਤਿ ਲੇਖਾਂ, ਪੁਸਤਕਾਂ ਅਤੇ ਹੋਰ ਸਾਹਿਤ ਦੁਆਰਾ ਆਪਣੀ ਕਲਮ ਦੀ ਸੁਯੋਗ ਵਰਤੋਂ ਕਰਦੇ ਹੋਏ ਲੋਕਾਂ ਨੂੰ ਚੰਗੀ ਸੇਧ ਦੇਣ ਦਾ ਕਾਰਜ ਨਿਭਾਅ ਰਿਹਾ ਹੈ । ਇਸ ਮੌਕੇ ਸ. ਮੇਜਰ ਸਿੰਘ ਡੀ.ਐੱਸ.ਪੀ. ਰਿਟਾ., ਸ. ਬਲਵੰਤ ਸਿੰਘ ਸਾਬਕਾ



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਖ ਸੂਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:2 ਦਸੰਬਰ:2011 ਅੰਕ 24




## ਤਤਕਰਾ






ਮਾਇਆ ਭੇਜਣ ਲਈ ਪਤਾ:-
ਸੰਪਾਦਕ , ਨਸੀਬ ਸਿੰਘ ਸੇਵਕ,
A/C : 65077080586,
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

website:- www.bhaiditsinghpatrika.com

ਇੱਕ ਕਾਪੀ 20/-



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਚਾਰੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਤੋਂ ਨੌਜੁਆਨ ਵਰਗ ਨੂੰ ਸੇਧ ਲੈਣ ਦੀ ਲੋੜ....!

ਪ੍ਰਿੰ. ਨਸੀਬ ਸਿੰਘ ਸੇਵਕ

ਸਿੱਖ ਕੌਮ ਸ਼ਹਾਦਤਾਂ ਦੀ ਕੌਮ ਵਜੋਂ ਜਾਣੀ ਜਾਂਦੀ ਹੈ। ਅਣਗਿਣਤ ਕੁਰਬਾਨੀਆਂ ਦੇ ਖੂਨ ਨਾਲ ਲਿਖੇ ਗਏ ਇਸ ਦੇ ਇਤਹਾਸ ਦੀ ਗਾਥਾ ਬਹੁਤ ਹੀ ਮਾਣਮਤੀ ਤੇ ਨਵੇਂ ਦਿਸਹੱਦੇ ਕਾਇਮ ਕਰਨ ਵਾਲੀ ਹੈ। ਹਰ ਸ਼ਹਾਦਤ ਆਪਣੇ ਆਪ ਵਿੱਚ ਇੱਕ ਮੀਲ ਪੱਥਰ ਹੁੰਦੀ ਹੈ, ਪਰ ਦਸੰਬਰ 1704 ਵਿੱਚ ਸਰਹੰਦ ਦੇ ਸੂਬੇ ਵਲੋਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ ਨੂੰ ਜਿਸ ਤਰ੍ਹਾਂ ਜੀਂਦਿਆਂ ਨੂੰ ਨੀਹਾਂ ਵਿੱਚ ਚਿਣਵਾ ਕੇ ਸ਼ਹੀਦ ਕੀਤਾ ਗਿਆ ਉਹ ਦੁਨੀਆਂ ਦੇ ਇਤਹਾਸ ਦੀ ਇੱਕੋ ਇੱਕ ਸਦੀਵੀ ਅਣਮਨੁੱਖੀ, ਲੂ-ਕੰਡੇ ਖੜ੍ਹੇ ਕਰਨ ਵਾਲੀ, ਲਾਸਾਨੀ ਗਾਥਾ ਹੈ। ਦੁਨੀਆਂ ਦੇ ਇਤਿਹਾਸ ਵਿੱਚ ਇਸ ਤੋਂ ਪਹਿਲਾਂ ਤੇ ਇਸ ਤੋਂ ਪਿਛੋਂ ਇਹੋ ਜਿਹੀ ਦਰਦਮਈ ਘਟਨਾਂ ਨਾ ਕੋਈ ਵਾਪਰੀ ਹੈ ਤੇ ਨਾ ਹੀ ਕਦੇ ਵਾਪਰੇਗੀ। 7 ਤੇ 9 ਸਾਲ ਦੇ ਨੰਨ੍ਹੇ-ਮੁੰਨ੍ਹੇ ਦੋ ਬਾਲਾਂ ਨੂੰ ਸੂਬੇ ਸਰਹੰਦ ਨੇ ਅਨੇਕਾਂ ਤਰ੍ਹਾਂ ਦੇ ਲਾਲਚ ਦਿੱਤੇ ਪਰ ਉਹ ਇਹਨਾਂ ਮਜ਼ਬੂਤ ਇਰਾਦੇ ਵਾਲੇ ਬੱਚਿਆਂ ਨੂੰ ਈਨ ਨਹੀਂ ਮਨਾ ਸਕਿਆ ਸਗੋਂ ਬਚਿਆਂ ਨੇ ਹਰ ਸਵਾਲ ਤੇ ਲਾਲਚ ਦਾ ਜਵਾਬ ਬਹੁਤ ਹੀ ਚੜ੍ਹਦੀ ਕਲਾ ਤੇ ਦਲੇਰੀ ਨਾਲ ਦੇਕੇ ਸੂਬੇ ਦੀਆਂ ਸਾਰੀਆਂ ਚਾਲਾਂ ਨੂੰ ਅਸਫਲ ਬਣਾ ਦਿਤਾ ਜਿਸ ਦੇ ਨਤੀਜੇ ਵਜੋਂ ਉਸ ਨੇ ਨੀਹਾਂ ਵਿੱਚ ਚਿਣਨ ਦਾ ਹੁਕਮ ਦਿਤਾ ਸੀ।

"ਬਾਬਾਣੀਆਂ ਕਹਾਣੀਆਂ ਪੁਤ ਸਪੁਤਿ ਕਰੇਨਿ" ਵਾਲੀ ਕਹਾਵਤ ਨੂੰ ਸੱਚ ਕਰ ਦਿਖਾਇਆ ਤੇ ਰਹਿੰਦਿਆਂ ਦੁਨੀਆਂ ਤੀਕ ਅਮਰ ਹੋ ਗਏ।

ਸਰਸੇ ਨਦੀ ਤੋਂ ਵਿਛੜ ਕੇ ਗੰਗੂ ਦੇ ਨਾਲ ਮਾਤਾ ਗੁਜਰੀ ਜੀ ਉਸ ਦੇ ਪਿੰਡ ਮੋਰਿੰਡੇ ਨੇੜੇ ਸਹੇੜੀ ਆ ਕੇ ਠਹਿਰੇ ਸਨ ਤੇ ਗੰਗੂ ਨੇ ਲਾਲਚ ਦੇ ਵੱਸ ਪੈ ਕੇ ਤੜਕਸਾਰ ਮੋਰਿੰਡੇ ਦੇ ਕੋਤਵਾਲ ਪਾਸੋਂ ਗ੍ਰਿਫਤਾਰ ਕਰਵਾ ਦਿੱਤਾ ਸੀ ਜਿਸ ਨੇ ਸੂਬੇ ਸਰਹਿੰਦ ਦੇ ਹਵਾਲੇ ਕਰਕੇ ਇਨਸਾਨੀਅਤ ਦੇ ਮੱਥੇ ਤੇ ਕਾਲਖ ਦਾ ਧੱਬਾ ਪੋਚ ਦਿਤਾ ਸੀ ਤੇ ਗੰਗੂ ਬ੍ਰਾਹਮਣ ਨੇ ਸਦਾ-ਸਦਾ ਲਈ ਅਕਿਰਤਘਣਤਾ ਦਾ ਧੱਬਾ ਮੱਥਿ ਲਾ ਲਿਆ ਸੀ। ਬੁਲੰਦ ਹੌਸਲੇ ਵਾਲੀ ਦਾਦੀ ਮਾਤਾ ਗੁਜਰੀ ਜੀ ਠੰਡੇ ਬੁਰਜ ਵਿੱਚ ਪੋਹ ਦੀਆਂ ਠੰਢੀਆਂ ਰਾਤਾਂ ਦੀ ਅੰਤਾਂ ਦੀ ਠੰਢ ਵਿੱਚ ਬਚਿਆਂ ਦੀ ਖਬਰ ਸੁਣ ਕੇ ਬੇਹੋਸ਼ ਹੋ ਗਏ ਤੇ ਮੁੜ ਹੋਸ਼ ਵਿੱਚ ਨਾ ਆਏ ਸਨ।

ਸਰਸਾ ਨਦੀ ਵਿਖੇ ਦੋ ਹਿਸਿਆਂ ਵਿੱਚ ਵੰਡਿਆਂ ਪਰਿਵਾਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਮੇਤ ਵੱਡੇ ਸਾਹਿਬਜ਼ਾਦੇ ਤੇ 40 ਕੁ ਸਿੰਘ ਚਮਕੌਰ ਵਿਖੇ ਪੁੱਜ ਗਏ ਸਨ ਤੇ ਇੱਕ ਕੱਚੀ ਗੜ੍ਹੀ ਵਿੱਚ ਜਾ ਬਿਰਾਜੇ ਸਨ ਜਿਥੇ ਕਿ ਮੁਗਲਾਂ ਦੀ 10,00000 ਫੌਜ ਨਾਲ ਘਮਸਾਣ ਦਾ ਯੁੱਧ ਹੋਇਆ।

"ਸਵਾ ਲੱਖ ਸੇ ਏਕ ਲੜਾਊਂ, ਤਬੈ ਗੋਬਿੰਦ ਸਿੰਘ ਨਾਮ ਕਹਾਊਂ" ਵਾਕਿਆ ਹੀ ਨਾ ਬਰਾਬਰੀ ਵਾਲੀ ਭਿਆਨਕ ਲੜਾਈ ਹੋਈ ਜਿਸ ਵਿੱਚ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਸਮੇਤ ਤੁਛ ਜਿਹੇ ਸਿੰਘਾਂ ਨੇ ਲੱਖਾਂ ਦੀ ਮੁਗਲ ਫੌਜ ਦੀ ਵੱਡੀ ਗਿਣਤੀ ਨੂੰ ਮਾਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਤੇ ਗੁਰੂ ਜੀ ਦੇ ਕਹੇ ਹੋਏ ਉਪਰੋਕਤ ਕਥਨ ਨੂੰ ਸੱਚ ਕਰ ਵਿਖਾਇਆ ਸੀ।

ਹਰ ਸਾਲ ਦਸੰਬਰ ਦੇ ਆਖਰੀ ਹਫਤਿਆਂ ਵਿੱਚ ਚਾਰੇ ਸਾਹਿਬਜ਼ਾਦਿਆਂ ਦੀ ਯਾਦ ਵਿੱਚ ਚਮਕੌਰ ਸਾਹਿਬ ਤੇ ਫਤਹਿਗੜ੍ਹ ਸਾਹਿਬ ਵਿਖੇ ਸ਼ਹੀਦੀ ਜੋੜ ਮੇਲੇ ਹੁੰਦੇ ਹਨ, ਲੱਖਾਂ ਸੰਗਤਾਂ ਸ਼ਰਧਾਂਜਲੀਆਂ ਦੇਣ ਲਈ ਪੁੱਜਦੀਆਂ ਹਨ ਪਰ ਮਹਿਜ ਇਹ ਇੱਕ ਰਿਵਾਜ ਵਜੋਂ ਹੋਰ ਕੁਝ ਨਹੀਂ। ਲੋਕੀਂ ਮੁਖ ਤੌਰ ਤੇ ਮੇਲੇ ਦੇ ਤੌਰ 'ਤੇ ਜਾਂਦੇ ਹਨ ਕੁਝ ਸਿਖਣ ਲਈ ਨਹੀਂ। ਦਸੰਬਰ 1704 ਦੀਆਂ ਇਹ ਮਹਾਨ ਸ਼ਹਾਦਤਾਂ ਯੁੱਗ ਪਲਟਾਊ ਸਨ ਇਹਨਾਂ ਤੋਂ ਸੇਧ ਲੈਣ ਦੀ ਲੋੜ ਹੈ ਕਿ ਕਿਵੇਂ ਇਕ ਪਿਤਾ ਨੇ ਆਪਣੇ ਚਾਰੇ ਪੁੱਤਰਾਂ ਨੂੰ ਹੱਸ ਕੇ ਕੌਮ 'ਤੇ ਕੁਰਬਾਨ ਕਰ ਦਿਤਾ। ਅੱਜ ਕੋਈ ਵੀ ਐਸਾ ਪਿਤਾ

ਨਹੀਂ ਹੋ ਸਕਦਾ ਜੋ ਕੌਮ ਲਈ ਅਜੇਹੀ ਕੁਰਬਾਨੀ ਕਰਨ ਲਈ ਤਿਆਰ ਹੋਵੇ। ਅਜੇਹੇ ਸਮਾਗਮਾਂ ਤੋਂ ਕੁੱਝ ਸਿਖਣ ਦੀ ਲੋੜ ਹੁੰਦੀ ਹੈ। ਸਿੱਖ ਕੌਮ ਦੀ ਇਹ ਬਦਕਿਸਮਤੀ ਹੈ ਕਿ ਇਸ ਨੇ ਆਪਣੇ ਕੁਰਬਾਨੀਆਂ ਭਰੇ ਇਤਜਾਸ ਤੋਂ ਕੁਝ ਸਿਖਣ ਦੀ ਕੋਸ਼ਿਸ਼ ਨਹੀਂ ਕੀਤੀ। ਏਨੇ ਸ਼ਾਨਾਮੱਤੀ ਇਤਹਾਸ ਅਤੇ ਕੌਮ 'ਤੇ ਮਾਣ ਹੋਣਾ ਚਾਹੀਦਾ ਹੈ। ਦੁਨੀਆਂ ਦੇ ਇਤਹਾਸ ਵਿੱਚ ਅਜੇਹਾ ਇਤਹਾਸ ਨਾ ਹੋਇਆ ਹੈ ਨਾ ਹੀ ਕੋਈ ਸੰਭਾਵਨਾ ਹੈ, ਫਿਰ ਵੀ ਅਸੀਂ ਭਟਕੇ ਹੋਏ ਹਾਂ। ਨੌਜਵਾਨ ਵਰਗ ਜਿਸ ਦੇ ਸਿਰ ਤੇ ਕੌਮ ਦੇ ਭਵਿੱਖ ਦਾ ਬੋਝ ਹੁੰਦਾ ਹੈ ਉਹ ਤਾਂ ਆਪਣੇ ਵਡੇਰਿਆਂ ਦੀਆਂ ਕੁਰਬਾਨੀਆਂ ਤੋਂ ਬਿਲਕੁਲ ਹੀ ਅਣਜਾਣ ਹੈ। ਦਿਨ ਬ੍ਰਤੀ ਦਿਨ ਆਪਣੀ ਪਹਿਚਾਣ ਹੀ ਖਤਮ ਕਰਦਾ ਜਾ ਰਿਹਾ ਹੈ। ਨਸ਼ਿਆਂ ਦਾ ਆਦੀ ਹੁੰਦਾ ਜਾ ਰਿਹਾ ਹੈ।

ਗੁਰੂਆਂ ਦੀਆਂ ਸਿਖਿਆਵਾਂ ਨੂੰ ਸੁਣਨ ਤੱਕ ਤਿਆਰ ਨਹੀਂ। ਖਾਲਸਾ ਸਾਜਨਾ ਨੂੰ ਜਾਣਦਾ ਹੱਕ ਨਹੀਂ, ਜਿਨ੍ਹਾਂ ਕੁਰਬਾਨੀਆਂ ਦੀ ਬਦੌਲਤ ਉਹ ਅੱਜ ਐਸ਼ ਪ੍ਰਸਤੀਆਂ ਕਰ ਰਿਹਾ ਹੈ ਉਹਨਾਂ ਤੋਂ ਬਿਲਕੁਲ ਹੀ ਅਣਜਾਣ ਹੈ। ਸਿੱਖੀ ਸਿਧਾਂਤਾਂ ਦੇ ਉਲਟ ਚਲਣਾ ਉਹ ਮਾਣ ਸਮਝਦਾ ਹੈ। ਇਸ ਦੇ ਦੋ ਵੱਡੇ ਕਾਰਨ ਹਨ ਇੱਕ ਤਾਂ ਸਿੱਖੀ ਪ੍ਰਚਾਰ ਦੀ ਘਾਟ ਹੈ ਤੇ ਮਾਪਿਆਂ ਵਲੋਂ ਨਸੀਅਤ ਦੀ ਘਾਟ। ਜੇ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਸਿੱਖ ਕੌਮ ਲਈ ਆਉਣ ਵਾਲਾ ਸਮਾਂ ਬਹੁਤ ਹੀ ਮਾਰੂ ਹੋ ਸਕਦਾ ਹੈ। ਸੋ ਲੋੜ ਹੈ ਕੌਮ ਦੇ ਅਲੰਬੜਦਾਰਾਂ ਵਲੋਂ ਸਿੱਖੀ ਨੂੰ ਪ੍ਰਫੁਲਤ ਕਰਨ ਲਈ ਉਸਾਰੂ ਕਾਰਜ ਕਰਨ ਦੀ।

*9465216530*

## ਸੰਖੇਪ ਜੀਵਨ

**1. ਸਾਹਿਬਜ਼ਾਦਾ ਅਜੀਤ ਸਿੰਘ ਜੀ**

| | |
|---|---|
| *ਜਨਮ:-* | ਮਾਘ ਸੁਦੀ 4 (23 ਮਾਘ) ਸੰਮਤ 1743<br>(7 ਜਨਵਰੀ 1687 ਈ.)<br>ਸ੍ਰੀ ਅਨੰਦਪੁਰ ਸਾਹਿਬ। |
| *ਸ਼ਹੀਦੀ:-* | 8 ਪੋਹ ਸੰਮਤ 1761<br>(22 ਦਸੰਬਰ 1704 ਈ.) |
| *ਸ਼ਹੀਦੀ ਸਥਾਨ:-* | ਸ੍ਰੀ ਚਮਕੌਰ ਸਾਹਿਬ<br>ਜ਼ਿਲ੍ਹਾ ਰੋਪੜ (ਪੰਜਾਬ) |

**2. ਸਾਹਿਬਜ਼ਾਦਾ ਜੁਝਾਰ ਸਿੰਘ ਜੀ**

| | |
|---|---|
| *ਜਨਮ:-* | ਸੰਮਤ 1747<br>(1690 ਈ.)<br>ਸ੍ਰੀ ਅਨੰਦਪੁਰ ਸਾਹਿਬ। |
| *ਸ਼ਹੀਦੀ:-* | 8 ਪੋਹ ਸੰਮਤ 1761<br>(22 ਦਸੰਬਰ 1704 ਈ.) |
| *ਸ਼ਹੀਦੀ ਸਥਾਨ:-* | ਸ੍ਰੀ ਚਮਕੌਰ ਸਾਹਿਬ<br>ਜ਼ਿਲ੍ਹਾ ਰੋਪੜ (ਪੰਜਾਬ) |

**3. ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ**

| | |
|---|---|
| *ਜਨਮ:-* | ਸੰਮਤ 1753<br>(1696 ਈ.)<br>ਸ੍ਰੀ ਅਨੰਦਪੁਰ ਸਾਹਿਬ। |
| *ਸ਼ਹੀਦੀ:-* | 13 ਪੋਹ ਸੰਮਤ 1761<br>(27 ਦਸੰਬਰ 1704 ਈ.) |
| *ਸ਼ਹੀਦੀ ਸਥਾਨ:-* | ਸ੍ਰੀ ਫਤਿਹਗੜ੍ਹ ਸਾਹਿਬ<br>ਸਰਹਿੰਦ (ਪੰਜਾਬ) |

**1. ਸਾਹਿਬਜ਼ਾਦਾ ਫਤਿਹ ਸਿੰਘ ਜੀ**

| | |
|---|---|
| *ਜਨਮ:-* | ਸੰਮਤ 1753<br>(1699 ਈ.)<br>ਸ੍ਰੀ ਅਨੰਦਪੁਰ ਸਾਹਿਬ। |
| *ਸ਼ਹੀਦੀ:-* | 13 ਪੋਹ ਸੰਮਤ 1761<br>(27 ਦਸੰਬਰ 1704 ਈ.) |
| *ਸ਼ਹੀਦੀ ਸਥਾਨ:-* | ਸ੍ਰੀ ਫਤਿਹਗੜ੍ਹ ਸਾਹਿਬ<br>ਸਰਹਿੰਦ (ਪੰਜਾਬ) |

# ਖ਼ਾਲਸਾ ਅਖ਼ਬਾਰ ਲਾਹੌਰ

15 ਮਈ 1893

# ਰਾਸਤੀ ਅਤੇ ਉਸ ਦਾ ਫਲ

ਆਖਦੇ ਹਨ ਕਿ ਨੌਸੇਰਵਾਂ ਬਾਦਸ਼ਾਹ ਨੇ ਇਕ ਮੰਦਰ ਬਣਵਾਇਆ ਅਤੇ ਉਸਦੀ ਛੱਤ ਪਰ ਪਾਉਂਣ ਲਈ ਇਕ ਸ਼ਤੀਰ ਆਂਦਾ ਜਦ ਉਹ ਲਿਆ ਕੇ ਮਕਾਨ ਦੇ ਪਾਸ ਰਖਿਆ ਤਦ ਬਾਦਸ਼ਾਹ ਅਤੇ ਉਸ ਦੇ ਨੌਕਰ ਚਾਕਰ ਦੇਖਣੇ ਲਈ ਆਏ। ਅਰ ਉਹਨਾਂ ਨੂੰ ਦੇਖਕੇ ਇਧਰ ਉਧਰ ਤੇ ਹੋਰ ਲੋਕ ਭੀ ਕੱਠੇ ਹੋ ਗਏ। ਉਨ੍ਹਾਂ ਵਿਚੋਂ ਨਿਕਲਕੇ ਇਕ ਮਹਾਤਮਾ ਫਕੀਰ ਨੇ ਉਸ ਸਤੀਰ ਦੇ ਇਕ ਸਿਰੇ ਨਾਲ ਮੂੰਹ ਲਾਇ ਕੇ ਕੁਝ ਆਖਿਆ ਅਤੇ ਮਗਰੋਂ ਕੰਨ ਲਾ ਕੇ ਕੁਝ ਸੁਣਿਆ ਫੇਰ ਦੂਸਰੇ ਸਿਰੇ ਪਰ ਜਾਕੇ ਏਹੋ ਕੰਮ ਕੀਤਾ। ਬਾਦਸ਼ਾਹ ਸਮੇਤ ਸਾਰੇ ਲੋਗ ਇਸ ਗੱਲ ਨੂੰ ਦੇਖ ਕੇ ਹੈਰਾਨ ਹੋਏ ਅਤੇ ਉਸ ਫਕੀਰ ਨੂੰ ਪੁਛਿਆ ਕੇ ਹੇ ਸਾਧੂ 'ਤੂੰ ਸਤੀਰ ਦੇ ਦੋਨੋਂ ਸਿਰਿਆਂ ਨਾਲ ਪਹਿਲਾ ਮੂੰਹ ਲਾਇਆ ਅਤੇ ਫਿਰ ਕੰਨ ਲਾਏ, ਇਸ ਦਾ ਕੀ ਕਾਰਣ ਹੈ। ਉਸ ਨੇ ਅਗੋਂ ਜਵਾਬ ਦਿੱਤਾ ਕਿ ਮੈਂ ਇਸ ਨੂੰ ਪੁਛਿਆ ਸੀ ਕਿ ਤੈਨੂੰ ਜੋ ਇਤਨੀ ਦੂਰ ਤੇ ਚੁੱਕ ਕੇ ਵਡੇ ਬਚਾਉ ਨਾਲ ਲਿਆਏ ਹਨ। ਅਰ ਐਥੇ ਬਾਦਸ਼ਾਹ ਸਮੇਤ ਸਭ ਅਹਿਲ ਕਾਰ ਦੇਖਣ ਲਈ ਖੜੇ ਹਨ, ਕਯਾ ਤੂੰ ਦੱਸ ਸਕਦਾ ਹੈ ਜੋ ਤੇਰੇ ਵਿੱਚ ਇਹ ਕਯਾ ਗੁਣ ਹੈ। ਇਸ ਪਰ ਬਾਦਸ਼ਾਹ ਜੀ ਨੇ ਪੁਛਿਆ ਕਿ ਫਿਰ ਸ਼ਤੀਰ ਨੇ ਅੱਗੋ ਕੁਝ ਆਖਿਆ? ਤਦ ਫਕੀਰ ਨੇ ਉਤਰ ਦਿੱਤਾ ਕਿ ਹਾਂ ਬਾਦਸ਼ਾਹ ਸਲਾਮਤ ਜਦ ਮੈਂ ਉਸ ਦੇ ਨਾਲ ਕੰਨ ਲਾਇਆ ਸੀ ਤਦ ਉਸ ਨੇ ਮੈਨੂੰ ਇਹ ਅਪਨਾ ਗੁਣ ਦੱਸਿਆ ਕਿ (ਸਚਾਈ) ਅਰਥਾਤ ਰਾਸਤੀ। ਇਸ ਦ੍ਰਿਸ਼ਾਂਤ ਤੇ ਤੁਸੀਂ ਦੇਖ ਸੱਕਦੇ ਹੋ ਕਿ ਸਚਾਈ ਕਯਾ ਪਦਾਰਥ ਹੈ, ਅਰ ਉਸ ਦਾ ਕੀ ਲਾਭ ਹੈ, ਅਤੇ ਉਸ ਦੀ ਕਿਤਨੀ ਕੁ ਸਾਮਰਥ ਹੈ, ਗੁਰੂ ਮਹਾਰਾਜ ਦਾ ਵਾਕ ਹੈ:- ਸਚ ਸਭਨਾ ਹੋਇ ਦਾਰੂ ਪਾਪ ਕਢੈ ਧੋਇ। ਨਾਨਕ ਵਖਾਣੈ ਬੇਨਤੀ ਜਿਨ ਸਚ ਪਲੈ ਹੋਇ। ਅਰਥਾਤ ਜਿਤਨੇ ਅਧਯਾਤਮਕ ਅਧ ਭੂਤਕ ਅਤੇ ਅਧਿਦੈਵਕ ਰੋਗ ਹਨ, ਉਨ੍ਹਾਂ ਦੀ ਦਵਾਈ ਹੋਰ ਕੋਈ ਸੰਸਾਰਕ ਬੂਟੀ ਯਾ ਧਾਤੂ ਨਹੀਂ ਹੋ ਸਕਦੀ। ਅਤੇ ਜੋ ਔਖਦੀ ਕਿਸੇ ਬਾਹਰਲੇ ਰੋਗ ਦੀ ਦਵਾਈ ਹੋ ਸਕਦੀ ਹੈ, ਸੋ ਸਾਰੇ ਸੰਸਾਰ ਦੇ ਪ੍ਰਾਣੀਆਂ ਦੇ ਸਾਰੇ ਰੋਗਾਂ ਦੀ ਦਵਾਈ ਨਹੀਂ ਹੋਵੇਗੀ, ਹਾਂ ਕੁਝ ਕ ਆਦਮੀਆਂ ਦੇ ਕੁਝ ਰੋਗ ਉਸ ਤੇ ਦੂਰ ਹੋ ਸਕਦੇ ਹਨ। ਪਰ ਰਾਸਤੀ ਅਰਥਾਤ ਸਚਾਈ ਉਹ ਪਦਾਰਥ ਹੈ, ਅਤੇ ਉਹ ਔਖਦੀ ਹੈ ਜੋ ਸਭਨਾ ਪ੍ਰਾਣੀਆਂ ਲਈ ਸਭਨਾਂ ਰੋਗਾਂ ਦੀ ਦਵਾਈ ਹੈ। ਜੋ ਪਾਪ ਅਤੇ ਝੂਠ ਦੀ ਮਲ ਨੂੰ ਧੋਕੇ ਪੁਰਖ ਦੇ ਦਿਲ ਨੂੰ ਸਾਫ ਕਰ ਦੇਂਦੀ ਹੈ। ਇਸ ਵਾਸਤੇ ਜਿਨਾਂ ਦੇ ਪਾਸ ਰਾਸਤੀ ਅਰਥਾਤ ਸਚਾਈ ਹੈ ਉਨ੍ਹਾਂ ਦੇ ਅੱਗੇ ਬੇਨਤੀ ਕਰਨੀ ਅਕਾਲ ਪੁਰਖ ਦੇ ਭਾਣੇ ਨੂੰ ਮੰਨਣਾ ਹੈ।

ਭਾਵੇਂ ਵੇਖਣ ਵਿੱਚ ਇਹ ਗੱਲ ਆਉਂਦੀ ਹੈ ਜੋ ਇਸ ਸੰਸਾਰ ਵਿੱਚ ਦੰਭੀ, ਕਪਟੀ, ਛਲੀ, ਪੁਰਖ ਭੀ ਅਪਨੇ ਦੰਭ, ਕਪਟ ਦੇ ਪ੍ਰਤਾਪ ਨਾਲ ਕੁਝ ਦਿਨ ਸੰਸਾਰਕ ਮਾਨ, ਵਡਾਈ, ਧਨ ਅਤੇ ਸੁਖ ਨੂੰ ਪ੍ਰਾਪਤ ਕਰ ਸਕਦੇ ਹਨ, ਪਰੰਤੂ ਉਹ ਸਦਾ ਦੇ ਲਈ ਨਹੀਂ ਹੁੰਦਾ, ਉਹ ਥੋੜੇ ਚਿਰ ਵਾਸਤੇ ਰਹਿੰਦਾ ਹੈ। ਅੰਤ ਨੂੰ ਉਸ ਮਹਾਨ ਪਰਮਾਤਮਾ ਦੇ ਦਰਬਾਰ ਵਿੱਚ ਜਿਥੇ (ਸਚੋ ਹੀ ਸਚ ਨਿਬੜੇ) ਕਥਨ ਕੀਤਾ ਹੈ, ਉਥੇ ਉਹ ਗਿਰਾਏ ਜਾਂਦੇ ਹਨ। ਉਥੇ ਉਹ ਸੰਸਾਰਕ ਪ੍ਰਸੰਸਾ, ਸੰਸਾਰਕ ਧਨ, ਮਾਲ, ਉਸ ਜਗਾ ਪਰ ਇੱਕ ਰੰਚਕ ਮਾਤ੍ਰ ਭੀ ਸਹਾਇਤਾ ਨਹੀਂ ਕਰਦਾ। ਅਰਥਾਤ ਸਗੋਂ ਉਨ੍ਹਾਂ ਦੇ ਹੱਕ ਵਿੱਚ ਓਹੋ ਖਰਾਬੀ ਦਾ ਕਾਰਣ ਹੋ ਜਾਂਦਾ ਹੈ। ਜਿਨ੍ਹਾਂ ਪੁਰਖਾਂ ਨੇ ਆਪਨੇ ਆਪ ਨੂੰ ਰਾਸਤੀ ਦਾ ਨਮੂਨਾ ਬਣਕੇ ਦਿਖਾਇਆ ਹੈ, ਅਤੇ ਰਾਸਤੀ ਦੇ ਲੋਕਾਂ ਨੂੰ ਉਪਦੇਸ਼ ਕੀਤੇ। ਭਾਵੇਂ ਉਨ੍ਹਾਂ ਪੁਰਖਾਂ ਨੂੰ ਸੰਸਾਰ ਨੂੰ ਸੰਸਾਰ ਵਿੱਚ ਬਹੁਤ 2 ਦੁੱਖ ਮਿਲੇ ਅਤੇ ਉਹ ਬਹੁਤ ਸਤਾਏ ਗਏ। ਪਰੰਤੂ ਅੰਤ ਨੂੰ ਉਨ੍ਹਾਂ ਨੇ ਇਸੀ ਸੰਸਾਰ ਪਰ ਪ੍ਰਸੰਸਾ ਪ੍ਰਾਪਤ ਕੀਤੀ।

ਜਿਨ੍ਹਾਂ ਲੋਕਾਂ ਨੂੰ ਸਚਾਈ ਪਿਛੇ ਸੂਲੀ ਚੜ੍ਹਾ ਦਿੱਤਾ ਗਿਆ, ਜਿਨ੍ਹਾਂ ਦੀ ਪੁੱਠੀ ਖੱਲ ਉਤਾਰੀ ਗਈ, ਜਿਨ੍ਹਾਂ ਨੂੰ ਬੈਲਾਂ ਮਗਰ ਧੂਹਿਆ ਗਿਆ, ਜਿਨ੍ਹਾਂ ਨੂੰ ਕੁਰਾਹੀਨ ਕਰਕੇ ਪੁਕਾਰਿਆ, ਜਿਨ੍ਹਾਂ

ਨੂੰ ਤੱਤੇ ਤਵਿਆਂ ਪਰ ਬਠਾਲ ਕੇ ਤੱਤੇ ਰੇਤੇ ਨਾਲ ਭੱਠ ਦੇ ਛੋਲੇ ਵਾਂਗ ਭੰਨਿਆਂ, ਜਿਨ੍ਹਾਂ ਦੇ ਘਰ ਬਾਰ ਛੁਡਾਏ ਗਏ, ਪਿਤਾ ਅਤੇ ਪਯਾਰੇ ਪੁੱਤ੍ਰ ਜਾਨ ਤੇ ਮਾਰੇ ਗਏ ਅਤੇ ਸਸਤ੍ਰਾਂ ਦੇ ਘਾਉ ਸਰੀਰ ਪਰ ਕੀਤੇ ਗਏ, ਇਕ ਨਹੀਂ ਬਲਕੇ ਹਜਾਰਾਂ ਦੁਖਾਂ ਦੇ ਬੋਝ ਨੇ ਉਨਾਂ ਨੂੰ ਦਬਾਇਆ, ਅਰ ਅਪਨੇਂ ਭੀ ਬੇਗਾਨੇ ਬਣ ਗਏ, ਨੰਗੇ ਪੈਰੀ ਰਾਤ ਨੂੰ ਜੰਗਲਾਂ ਵਿੱਚ ਦੀ ਲੰਘੇ, ਹੋਰ ਹਜਾਰਾ ਮੁਸੀਬਤਾਂ ਝਾਗੀਆਂ, ਪਰ ਉਨਾਂ ਨੇ ਰਾਸਤੀ ਨੂੰ ਹਥੋਂ ਨਾ ਦਿੱਤਾ। ਆਪ ਦੇਖ ਸੱਕਦੇ ਹੋ ਜੋ ਉਨ੍ਹਾਂ ਨੇ ਸੰਸਾਰ ਵਿੱਚ ਕੇਹੋ ਜੇਹੀ ਇੱਜਤ ਹਾਸਲ ਕੀਤੀ ਅਤੇ ਕਯਾ 2 ਖਿਤਬ ਇਨਾਂ ਹੀ ਸੰਸਾਰਕ ਲੋਕਾਂ ਨੇ ਉਨ੍ਹਾਂ ਨੂੰ ਦਿਤੇ ਹਨ, ਜੋ ਅੱਜ ਤੱਕ ਵਰਤੇ ਜਾਂਦੇ ਹਨ। ਅਰਥਾਤ ਇਸ ਸੰਸਾਰ ਪਰ ਹਕੂਮਤ ਕਰਨੇ ਵਾਲੇ ਤਾਂ ਬਾਦਸ਼ਾਹ ਕਹਿਲਾਏ ਅਤੇ ਉਹ ਆਦਮੀਆਂ ਪਰ ਨਹੀਂ, ਬਲਕੇ ਆਦਮੀਆਂ ਦੇ ਆਤਮਾਂ ਪਰ ਹਕੂਮਤ ਕਰਨੇ ਕਰਕੇ ਸੱਚੇ ਪਾਤਸ਼ਾਹ ਸਦਾਏ, ਦੁਨੀਆਂ ਦਾ ਬਾਦਸ਼ਾਹ ਲੋਗਾਂ ਦੇ ਤਨ ਅਤੇ ਧਨ ਨੂੰ ਅਪਨੇ ਅਧੀਨ ਰੱਖ ਸਕਦਾ ਹੈ ਅਤੇ ਸੱਚੇਪਾਤਸ਼ਾਹ ਸੰਸਾਰ ਦੇ ਜੀਵਾਂ ਦੇ ਮਨ ਅਤੇ ਆਤਮਾ ਨੂੰ ਅਪਨੇ ਅਧੀਨ ਕਰ ਲੈਂਦੇ ਹਨ. ਇਸੀ ਵਾਸਤੇ ਉਹ ਸਚੇ ਪਾਤਸ਼ਾਹ ਸਦਾਉਂਦੇ ਹਨ ਅਤੇ ਇਕ ਯਾ ਦੋ ਦੇਸ਼ਾਂ ਪਰ ਨਹੀਂ, ਪਰੰਤੂ ਉਨ੍ਹਾਂ ਦੇ ਰਾਜਯ ਦਾ ਤੇਜ ਸਾਰੇ ਸੰਸਾਰ ਪਰ ਛਾਇਆ ਅਤੇ ਪ੍ਰਜਾ ਨੇ ਪ੍ਰੀਤੀ ਨਾਲ ਸਵੀਕਾਰ ਕੀਤਾ ਸੰਸਾਰਕ ਪਾਤਸ਼ਾਹਾਂ ਨੇ ਕੁਝ ਅਪਨੀ ਚਾਰ ਦਿਨ ਧੂੰਮ ਧਾਮ ਦਖਾਈ ਅਤੇ ਅੰਤ ਨੂੰ ਮਿੱਟੀ ਵਿੱਚ ਮਿਲ ਗਏ, ਉਹ ਸਚਾਈ ਦੇ ਪਾਤਸ਼ਾਹ ਸੰਸਾਰ ਵਿੱਚ ਮਿੱਟੀ ਨਾਲ ਮਿਲਾਏ ਗਏ ਅਤੇ ਫੇਰ ਉਨੇ ਅਤੇ ਸਭ ਦੇ ਸਿਰਤਾਜ ਹੋਏ ਪਹਿਲੇ ਪਾਤਸ਼ਾਹ ਉਸ ਆਤਸ਼ਬਾਜੀ ਦੀ ਤਰ੍ਹਾਂ ਸਨ, ਜੋ ਰਾਤ ਨੂੰ ਚੱਲੀ ਅਤੇ ਅਪਨਾ ਜਲ ਜਲਾ ਅਰ ਚਮਤਕਾਰ ਲੋਕਾਂ ਨੂੰ ਦਖਾ ਕੇ ਹਸਾਇਆ ਅਤੇ ਡਰਾਇਆ। ਉਸ ਤੇ ਪਿਛੋਂ ਦੇਖਦੇ 2 ਹੀ ਸੁਆਹ ਹੋ ਗਈ ਅਤੇ ਧਰਤੀ ਪਰ ਗਿਰ ਗਈ। ਦੂਸਰੇ ਉਸ ਕ੍ਰਿਸਾਣੀ ਦੀ ਤਰ੍ਹਾਂ ਹਨ ਜੋ ਪਹਿਲੇ ਬੀਜ ਧਰਤੀ ਪਰ ਸਿਟਿਆ ਗਿ਼ਆ ਅਤੇ ਮਿੱਟੀ ਵਿੱਚ ਮਿਲਾ ਕੇ ਰੋਂਦਿਆਂ ਗਿਆ ਪਰ ਅੰਤ ਨੂੰ ਉਠਿਆ ਅਰ ਧਰਤੀ ਨੂੰ ਸਰ ਸਬਜ ਅਰਥਾਤ ਹਰਿਆ ਭਰਿਆ ਕੀਤਾ ਅਤੇ ਅੰਨ ਪੈਦਾ ਕਰਕੇ ਸੰਸਾਰ ਦੀ ਜਿੰਦਗੀ ਦਾ ਕਾਰਣ ਹੋਇਆ॥

ਆਪ ਦੇਖ ਸੱਕਦੇ ਹੋ ਜੋ ਏਹ ਕਿਸ ਬਾਤ ਦਾ ਪ੍ਰਤਾਪ ਹੈ, ਕੇਵਲ ਰਾਸਤੀ ਅਰਥਾਤ ਸਚਾਈ ਦਾ। ਜਿਸ ਪੁਰਖ ਦੇ ਆਤਮ ਵਿੱਚ ਸਚਾਈ ਨਹੀਂ ਹੈ ਉਹ ਲੋਗਾਂ ਪਰ ਕਿਤਨਾ ਹੀ ਵਿਸ਼ਵਾਸ ਕਰਕੇ ਕਿਉਂ ਨਾਦਿਖਾਏ, ਅਪਨੇ ਆਪ ਨੂੰ ਮਹਾਤਮਾਂ ਪੁਰਖਾਂ ਦੇ ਵਿੱਚ ਗਿਣ ਕੇ ਕਿਉਂ ਨਾਂ ਦੱਸੇ, ਪਰੰਤੂ ਉਹ ਮਹਾਨ ਸਕਤੀ ਜਿਸ ਦਾ ਨਾਉਂ ਸਤਾਈ ਹੈ ਉਸ ਨੂੰ ਇਸ ਪ੍ਰਕਾਰ ਪਟਕਾਕੇ ਧਰਤੀ ਪਰ ਮਾਰਦੀ ਹੈ, ਜਿਸ ਪ੍ਰਕਾਰ ਹੁਲਾਰੇ ਪਰ ਆਈ ਪੀਘ ਟੁੱਟ ਕੇ ਪੁਰਖ ਨੂੰ ਚੂਰਾ 2 ਕਰ ਦਿੰਦਾ ਹੈ। ਦੂਸਰੇ ਸਚਾਈ ਦੇ ਪਯਾਰੇ ਅਪਣੇ ਆਪ ਨੂੰ ਭਾਵੇਂ ਕਿਸੇ ਬੁਰੀ ਹਾਲਤ ਵਿੱਚ ਹੋਕੇ ਕਯੋਂ ਨਾਂ ਦਿਖਾਉਂਣ ਪਰੰਤੂ ਸ੍ਰਿਸਟੀ ਵਿੱਚ ਮਹਾਨ ਪਰਮਾਤਮਾ ਦੀ ਸਾਮਰਥਾ ਉਨਾਂ ਨੂੰ ਇਸ ਤਰ੍ਹਾਂ ਬਚਾ ਕੇ ਪਰਸੰਸਾ ਦੇਂਦੀ ਹੈ ਜਿਸ ਪ੍ਰਕਾਰ ਚਿੱਕੜ ਵਿੱਚ ਗਿਰੇ ਹੋਏ ਹੀਰੇ ਨੂੰ ਜਵਾਹਰੀ ਲੋਗ ਉਠਾ ਕੇ ਮਸਤਕ ਪਰ ਧਰਦੇ ਹਨ॥ ਲੂੰਬੜੀ ਜੋ ਬਹੁਤ ਸਾਰੇ ਛਲ ਬਲ ਕਰਦੀ ਹੈ, ਇਸੀ ਵਾਸਤੇ ਲੋਗ ਉਸਨੂੰ ਮਕਾਰ ਕਰਕੇ ਆਖਦੇ ਹਨ, ਪਰ ਸ਼ੇਰ ਜੋ ਕਦੇ ਛਲ ਵਲ ਕਰਦਾ ਦਾ ਨਾਉਂ ਮ੍ਰਿਗਰਾਜ ਕਰਕੇ ਸਦੀ ਤਾਂਤੇ ਜੋ ਲੋਗ ਸੰਸਾਰਕ ਭਲਾਈ ਦਾ ਦਾਵਾ ਕਰਦੇ ਹਨ ਅਤੇ ਜੋ ਆਦੇ ਹਨ ਕਿ ਦੇਸੀ ਯਾ ਕੌਮੀ ਬੁਰਾਈ ਇਸ ਸੰਸਾਰ ਤੇ ਦੂਰ ਕੀਤੀਆਂ ਜਾਂ ਅਤੇ ਇਹ ਚਾਹੁੰਦੇ ਹਨ ਕਿ ਸਾਡਾ ਨਾਂ ਭੀ ਇਸ ਸੰਸਾਰ ਵਿੱਚ ਮਹਾਤਮਾਂ ਪੁਰਖਾਂ ਦੀ ਸ੍ਰੇਣੀ ਵਿੱਚ ਗਿਣਿਆ ਜਾਵੇ ਤਵ ਉਨ੍ਹਾਂ ਨੂੰ ਚਾਹੀਦਾ ਹੈ ਜੋ ਮਕਾਰੀ ਜਾਂ ਰਿਯਾਕਾਰੀ ਦੇ ਗੰਦੇ ਜਲ ਨੂੰ ਅਪਨੇ ਮਨ ਰੂਪੀ ਤਾਲਾਬ ਵਿੱਚ ਨਾ ਪ੍ਰਵੇਸ਼ ਕਰਣੇ ਦੇਣ।

ਇਸ ਦੇ ਉਲਟ ਸਚਾਈ ਦੀ ਨਹਿਰ ਦਾ ਜਲ ਜੋ ਪਾਕ ਸਾਫ ਹੈ, ਉਸ ਨਾਲ ਪੂਰਤ ਕਰਨ। ਜੋ ਹਜਾਰਾ ਨਹੀਂ ਬਲਕਿ ਲੱਖਾਂ, ਕ੍ਰੋੜਾਂ, ਆਤਮਾਂ ਦੇ ਪਾਪ ਰੂਪੀ ਮੈਲ ਨੂੰ ਉਤਾਰਣ ਲਈ ਸਾਮਰਥ ਹੋਵੇਗਾ ਅਤੇ ਏਹ ਦੇਸ਼ ਯਾ ਕੌਮ ਜਿਸ ਦੇ ਸੁਧਾਰਨ ਦਾ ਉਨਾਂ ਨੇ ਬੀੜਾ ਉਠਾਇਆ, ਉਸ ਨੂੰ ਕੁਰੀਤੀਆਂ ਦਾ ਅੰਧਕਾਰ ਇਸ ਤਰ੍ਹਾਂ ਸੁਭਾਵਕ ਛੱਡ ਜਾਏਗਾ ਜਿਸ ਪ੍ਰਕਾਰ ਪ੍ਰਾਤਕਾਲ ਦੇ ਸਮਯ ਵਿੱਚ ਸੂਰਜ ਦੀ ਕ੍ਰਿਣਾਂ ਦੇਖਕੇ ਅੰਧਕਾਰ ਆਪੇ ਹੀ ਬ੍ਰਹਮੰਡ ਨੂੰ ----- ਕੇ ਕੋਈ ਪੁਰਖ ਅੰਧਰੇ ਨਾਲ ਅੰਧਰੇ ਨੂੰ ਕਢਣਾ ਚਾਹੁੰਦਾ ਹੈ। ਅੰਧੇਰਾ ਬਿਨ੍ਹਾਂ ਪ੍ਰਕਾਸ ਤੇ ਦੂਰ ਨਹੀਂ ਹੋਵੇਗਾ। ਇਸੀ ਪ੍ਰਕਾਰ ਜੋ ਭਾਈ ਮਹਾਤਮਾ, ਛਲ ਅਤੇ ਫਰੇਬ ਨਾਲ ਪਖੰਡ ਅਤੇ ਕੁਰੀਤੀਆਂ ਨੂੰ ਦੂਰ ਕਰਨ ਦਾ ਖਯਾਲ ਕਰਦਾ ਹੈ ਉਹ ਅਪਨੇ ਪੁਰਖਾਰਥ ਨੂੰ ਇਸ ਪ੍ਰਕਾਰ ਖੋ ਬੈਠਦਾ ਹੈ ਜਿਸ ਪ੍ਰਕਾਰ ਗੰਦੇ ਦਾਣੇ ਬੀਜਣ ਲਈ ਕੋਈ ਕਿਸਮ ਦੇ ਉਦੱਮ ਕਰਦਾ ਹੈ ਅਤੇ ਅੰਤ ਨੂੰ ਹੱਥ ਮਲ ਦਾ ਰਹਿ ਜਾਂਦਾ ਹੈ ਅਤੇ ਉਸ ਦੀ ਸਾਰੀ ਮਿਹਨਤ ਨਿਸਫਲ ਜਾਂਦੀ ਹੈ।

# ਭਾਈ ਜੈ ਸਿੰਘ ਖਲਕਟ
# ਜਿਨ੍ਹਾਂ ਸਿੰਘਾਂ ਨੇ ਪੁੱਠੀਆਂ ਖੱਲਾਂ ਲੁਹਾਈਆਂ

ਪ੍ਰੋ. ਕਿਰਪਾਲ ਸਿੰਘ ਬਡੂੰਗਰ

ਸਿੱਖ ਇਤਿਹਾਸ ਦੁਨੀਆਂ ਦੀਆਂ ਸਾਰੀਆਂ ਕੌਮਾਂ, ਧਰਮਾਂ ਅਤੇ ਦੇਸ਼ਾਂ ਦੇ ਲੋਕਾਂ ਦੇ ਇਤਿਹਾਸ ਨਾਲੋਂ ਨਿਵੇਕਲਾ, ਵਿਲੱਖਣ, ਅਸਚਰਜਮਈ, ਲਾ-ਮਿਸਾਲ ਅਤੇ ਹੈਰਤਅੰਗੇਜ਼ ਹੈ। ਗੁਰੂ ਸਾਹਿਬਾਨ, ਗੁਰਸਿੱਖ ਯੋਧਿਆਂ, ਅਣਖੀ ਸੂਰਬੀਰਾਂ, ਮਹਾਨ ਵਿਰਾਂਗਣਾਂ, ਕੁਰਬਾਨੀ ਦੇ ਮੁਜੱਸਮਿਆਂ, ਮਹਾਨ ਅਤੇ ਅਲੌਕਿਕ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦਾ ਉਮਰ ਵਿੱਚ ਸਾਰੀਆਂ ਕੌਮਾਂ ਤੋਂ ਛੋਟੀ, ਪਰੰਤੂ ਮਨੁੱਖੀ ਅਕਲ ਨੂੰ ਹੈਰਾਨ ਕਰ ਦੇਣ ਵਾਲੇ ਬੇ-ਮਿਸਾਲ ਕਾਰਨਾਮਿਆਂ ਕਾਰਨ ਉਚਤਮ ਅਤੇ ਸ਼ਾਨਾਂ-ਮੱਤਾ ਇਤਿਹਾਸ ਹੈ ਜਿਸ ਦੇ ਮਹੱਤਵਪੂਰਨ ਪਹਿਲੂਆਂ ਨੂੰ ਹਰ ਗੁਰਸਿੱਖ ਸਵੇਰੇ-ਸ਼ਾਮ ਅਰਦਾਸ ਦੌਰਾਨ ਯਾਦ ਕਰਦਾ ਹੈ ਅਤੇ ਉਨ੍ਹਾਂ ਮਹਾਨ ਸ਼ਹੀਦਾਂ ਦਾ ਧਿਆਨ ਧਰਦਾ ਹੈ। ਗੁਰਮਤਿ ਵਿਚਾਰਧਾਰਾ "ਅਪਨਾ ਬਿਗਾਰਿ ਬਿਰਾਂਨਾ ਸਾਂਢੈ" ਹੱਕ ਸੱਚ ਲਈ ਧਰਮ-ਯੁੱਧ ਕਰਨ, ਪਰਉਪਕਾਰ, ਤਿਆਗ ਅਤੇ ਕੁਰਬਾਨੀ ਦੀ ਮਹਾਨ ਫ਼ਿਲਾਸਫ਼ੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਵਿੱਚ ਹੋ ਰਹੇ ਅਧਰਮ, ਜਬਰ, ਜ਼ੁਲਮ, ਧੱਕੇਸ਼ਾਹੀ, ਅੱਤਿਆਚਾਰ, ਬੇ-ਇਨਸਾਫ਼ੀ, ਅਤੇ ਅੰਨ੍ਹੀ ਲੁੱਟ-ਖਸੁੱਟ ਵਿਰੁੱਧ ਜੂਝਣ ਲਈ ਇਉਂ ਪ੍ਰੇਰਿਆ:-

*ਜਉ ਤਉ ਪ੍ਰੇਮ ਖੇਲਣ ਕਾ ਚਾਉ ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*

(ਅੰਗ 1412)

ਇਸ ਮਾਰਗ ਦੇ ਪਾਂਧੀਂ ਲਈ ਪਾਤਸ਼ਾਹ ਨੇ ਸ਼ਰਤ ਇਹ ਰੱਖੀ:-

*ਇਤੁ ਮਾਰਗਿ ਪੈਰੁ ਧਰੀਜੈ ॥*
*ਸਿਰੁ ਦੀਜੈ ਕਾਣਿ ਨ ਕੀਜੈ ॥*

(ਅੰਗ 1412)

ਇਸ ਵਿਚਾਰਧਾਰਾ ਨੂੰ ਲੋਕਾਂ ਸਾਹਮਣੇ ਅਮਲੀ ਰੂਪ ਵਿੱਚ ਪ੍ਰਗਟ ਕਰਨ ਹਿੱਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰੀ ਜਬਰ, ਜ਼ੁਲਮ, ਅੱਤਿਆਚਾਰ, ਬੇ-ਇਨਸਾਫੀ, ਲੁੱਟ-ਖਸੁੱਟ ਅਤੇ ਰਾਜਕੀ ਧੱਕੇ ਵਿਰੁੱਧ ਅਵਾਜ਼ ਬੁਲੰਦ ਕੀਤੀ। ਬਾਬਰ ਨੂੰ ਜਾਬਰ ਕਿਹਾ। ਭਾਰਤ ਉੱਤੇ ਉਸ ਦੇ ਹਮਲੇ ਦਾ ਡੱਟ ਕੇ ਵਿਰੋਧ ਕੀਤਾ। ਐਮਨਾਬਾਦ ਦੇ ਕਤਲੇਆਮ ਦੀ ਸਖ਼ਤ ਆਲੋਚਨਾ ਕਰਦਿਆਂ ਮੁਗਲਾਂ ਨੂੰ ਜਮ ਗਰਦਾਨਿਆ ਅਤੇ ਪਰਮਾਤਮਾ ਨੂੰ ਵੀ ਉਲਾਂਭਾ ਦਿੱਤਾ। ਗੁਰੂ ਜੀ ਨੇ ਫ਼ਰਮਾਇਆ:-

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥*

(ਅੰਗ 360)

ਬਾਬਰ ਦੀਆਂ ਜੇਲ੍ਹਾਂ ਕੱਟੀਆਂ, ਚੱਕੀਆਂ ਪੀਸੀਆਂ। ਇਸ ਤਰ੍ਹਾਂ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" ਦਾ ਰਸਤਾ ਦ੍ਰਿੜ ਕਰਾਇਆ। ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤਵੀਆਂ ਉੱਤੇ ਬੈਠ

*"ਤੇਰਾ ਕੀਆ ਮੀਠਾ ਲਾਗੈ ॥*
*ਹਰਿ ਨਾਮੁ ਪਦਾਰਥ ਨਾਨਕੁ ਮਾਂਗੈ"*

ਨੂੰ ਚਿਤਵਦਿਆਂ "ਤਪਤਿ ਮਾਹਿ ਠਾਢਿ ਵਰਤਾਈ" ਦਾ ਭਾਣਾ ਵਰਤਾਇਆ ਅਤੇ ਅਡੋਲ-ਚਿਤ ਰਹਿੰਦਿਆਂ ਸ਼ਹੀਦੀ ਪਾ ਲਈ। ਦੂਸਰਿਆਂ ਦੇ ਧਰਮ ਨੂੰ ਬਣਾਉਣ ਹਿੱਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਦੁਨੀਆਂ ਵਿੱਚ ਇਕ ਅਨੋਖੀ ਮਿਸਾਲ ਕਾਇਮ ਕਰ ਦਿੱਤੀ।

*"ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥*
*ਕੀਨੋ ਬਡੋ ਕਲੂ ਮਹਿ ਸਾਕਾ ॥"*

ਹਾਲਾਂ ਕਿ ਤਿਲਕ-ਜੰਞੂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਤਾ ਹੀ ਨਹੀਂ ਦਿੱਤੀ ਸੀ। ਪ੍ਰੰਤੂ ਕਿਸੇ ਨੂੰ ਧਰਮ ਦੇ ਅਧਾਰ ਉੱਤੇ ਤਸੀਹੇ ਦੇਣੇ, ਤਸ਼ੱਦਦ ਕਰਨਾ, ਜ਼ੋਰ-ਜਬਰੀ ਧਰਮ-ਤਬਦੀਲੀ ਕਰਾਉਣਾ ਅਤੇ ਕਤਲੇਆਮ ਕਰਨਾ ਕੁਦਰਤੀ ਨਿਯਮਾਂ ਵਿਰੁੱਧ ਸੀ

ਜਿਸ ਕਰਕੇ ਗੁਰੂ ਸਾਹਿਬ ਨੇ ਡੱਟ ਕੇ ਵਿਰੋਧ ਕੀਤਾ ਅਤੇ ਸ਼ਾਂਤ-ਚਿਤ ਸ਼ਹੀਦੀ ਪਾ ਲਈ ਅਤੇ ਹਿੰਦੂ ਧਰਮ ਦੀ ਰਾਖੀ ਹਿੱਤ ਆਪਣਾ ਮਹਾਨ ਬਲੀਦਾਨ ਦੇ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣਾ ਸਰਬੰਸ ਹੀ ਕੁਰਬਾਨ ਕਰ ਦਿੱਤਾ। ਇਸ ਪਿਛੋਂ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦੀਆਂ ਅਨੇਕਾਂ ਸ਼ਹੀਦੀਆਂ ਹੋਈਆਂ ਜਿਨ੍ਹਾਂ ਨੂੰ ਪੂਰੀ ਸ਼ਰਧਾ, ਸਤਿਕਾਰ ਅਤੇ ਨਿਮਰਤਾ ਸਹਿਤ ਹਰ ਰੋਜ਼ ਦੋਨੋਂ ਸਮੇਂ ਅਰਦਾਸ ਵਿੱਚ ਇਕ-ਮਨ ਇਕ-ਚਿਤ ਹੋ ਕੇ ਯਾਦ ਕਰਦੇ ਹਾਂ। ਇਸ ਲੇਖ ਵਿੱਚ ਭਾਈ ਜੈ ਸਿੰਘ ਪਿੰਡ ਬਾਰਨ ਜ਼ਿਲ੍ਹਾ ਪਟਿਆਲਾ ਬਾਰੇ ਵਿਚਾਰ ਕਰ ਰਹੇ ਹਾਂ।

ਦੁਨੀਆਂ ਦੇ ਇਤਿਹਾਸ ਵਿੱਚ ਚਾਰ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੂੰ ਸਮੇਂ ਦੀਆਂ ਸਰਕਾਰਾਂ ਨੇ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ। ਪਹਿਲਾ ਸ਼ਹੀਦ ਸ਼ਮਸ ਤਬਰੇਜ਼ ਜਿਸ ਦਾ ਪੂਰਾ ਨਾਮ ਮਖਦੂਮ ਸ਼ਾਹ ਸ਼ਮਸੁਦੀਨ ਸੀ। ਇਹ ਗਜ਼ਨੀ ਦੇ ਇਲਾਕੇ ਸਬਜ਼ਾਰ ਦੇ ਵਾਸਨੀਕ ਸਨ। ਇਥੋਂ ਇਹ ਉਦੋਂ ਦੇ ਭਾਰਤੀ ਸ਼ਹਿਰ ਮੁਲਤਾਨ ਵਿੱਚ ਵੱਸੇ। ਇਹ ਸੂਫੀ ਫ਼ਕੀਰ ਭਜਨ-ਬੰਦਗੀ ਕਰਨ ਵਾਲੇ ਸਨ। ਮਜ਼ਹਬੀ ਮੌਲਾਣਿਆਂ ਨੇ ਮੁਲਤਾਨ ਦੇ ਹਾਕਮ ਨੂੰ ਸ਼ਿਕਾਇਤ ਕਰ ਦਿੱਤੀ ਕਿ ਸ਼ਮਸੁਦੀਨ 'ਅੱਨ ਅੱਲ ਹੱਕ' ਆਖਦਾ ਹੈ ਜਿਸ ਕਾਰਨ ਸਮੇਂ ਦੇ ਹਾਕਮ ਦੇ ਹੁਕਮ ਨਾਲ ਇਨ੍ਹਾਂ ਦੀ ਪੁੱਠੀ ਖੱਲ ਲਾਹ ਕੇ ਸ਼ਹੀਦ ਕਰ ਦਿੱਤਾ।

ਦੂਸਰੇ ਸ਼ਹੀਦ ਸ਼ਮਸੁਦੀਨ ਮਹੁੰਮਦ ਹੋਏ ਹਨ ਜੋ ਤਰਬੇਜ਼ ਦੇ ਵਸਨੀਕ ਸਨ। ਇਹ ਖੁਦਾ-ਪ੍ਰਸਤ ਸੰਤ ਸਨ। ਕਿਹਾ ਜਾਂਦਾ ਹੈ ਕਿ ਇਕ ਦਿਨ ਇਨ੍ਹਾਂ ਨੇ ਕਰਾਮਾਤੀ ਢੰਗ ਰਾਹੀਂ ਇਕ ਮੁਰਦੇ ਨੂੰ ਆਦੇਸ਼ ਕਰਕੇ ਖੜ੍ਹਾ ਕਰ ਦਿੱਤਾ ਅਤੇ ਮੁਰਦਾ ਜਿਉਂਦਾ ਹੋ ਗਿਆ। ਇਸ ਅਪਰਾਧ ਕਾਰਨ ਵਕਤ ਦੇ ਹਾਕਮ ਅਲਾਉਦੀਨ ਮੁਹੰਮਦ ਨੇ ਇਨ੍ਹਾਂ ਦੀ ਪੁੱਠੀ ਖੱਲ ਉਤਾਰਨ ਦਾ ਹੁੱਕਮ ਦਿੱਤਾ। ਹੁਕਮ ਦੀ ਤਾਮੀਲ ਕਰਦਿਆਂ ਪੁੱਠੀ ਖੱਲ ਲਾਹ ਕੇ ਇਨ੍ਹਾਂ ਨੂੰ ਖੂਹ ਵਿੱਚ ਸੁੱਟ ਦਿੱਤਾ। ਪ੍ਰਸਿੱਧ ਕਵੀ ਮੌਲਾਨਾ ਰੂਮੀ ਇਸੇ ਸੰਤ ਦਾ ਚੇਲਾ ਸੀ। (ਮਹਾਨ ਕੋਸ਼, ਸਫਾ 158)

ਤੀਸਰਾ ਮਹਾਨ ਸ਼ਹੀਦ ਭਾਈ ਗੁਲਜ਼ਾਰ ਸਿੰਘ ਹੋਇਆ ਹੈ ਜਿਨ੍ਹਾਂ ਨੂੰ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਉਪਰੰਤ ਹੋਰ ਕਈ ਸਿੰਘਾਂ ਸਮੇਤ ਹਾੜ ਸੁਦੀ ਪੰਚਮੀ ਸਤਾਰਾਂ ਸੋ ਇਕਾਨਵੇਂ (1791) ਨੂੰ ਪੁੱਠੀ ਖੱਲ ਲਾਹ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਸ਼ਹੀਦੀਆਂ ਬਾਰੇ ਇਉਂ ਬਿਆਨ ਕੀਤਾ ਗਿਆ ਹੈ:-

***ਪਹਿਲੇ ਮਨੀ ਸਿੰਘ ਕੇ ਤਾਈਂ, ਕਾਜ਼ੀ ਫਤਵਾ ਦੀਏ ਸੁਣਾਈ।***
***ਤਿਸੇ ਗੈਰਮ ਜਲਾਦਿ ਆਇ, ਬੰਦ ਬੰਦ ਦੀਏ ਜੁਦਾ ਕਰਾਏ।***
***ਪੀਛੇ ਸਿੰਘ ਗੁਲਜਾਰੇ ਕੇਰੀ, ਪੁੱਠੀ ਖੱਲ ਲਾਹੀ ਬਿਨ ਦੇਰੀ।***

ਚੌਥੇ ਲਾਸਾਨੀ ਸ਼ਹੀਦ ਹੋਏ ਹਨ ਭਾਈ ਜੈ ਸਿੰਘ ਜੀ ਵਾਸੀ ਪਿੰਡ ਬਾਰਨ ਨੇੜੇ ਪਟਿਆਲਾ। ਇਸ ਪਿੰਡ ਦਾ ਨਾਮ ਉਸ ਸਮੇਂ ਮੁਗਲਮਾਜਰਾ ਸੀ। ਇੱਥੇ ਜ਼ਿਆਦਾ ਵੱਸੋਂ ਮੁਗਲਾਂ ਅਰਥਾਤ ਮੁਸਲਮਾਨਾਂ ਦੀ ਸੀ। ਕੁਝ ਘਰ ਰਮਦਾਸੀਏ ਸਿੰਘਾਂ ਦੇ ਸਨ ਅਤੇ ਭਾਈ ਜੈ ਸਿੰਘ ਦਾ ਸਬੰਧ ਵੀ ਗੁਰਸਿੱਖ ਰਾਮਦਾਸੀਏ ਪਰਿਵਾਰ ਨਾਲ ਸੀ। ਆਪ ਦਾ ਸਾਰਾ ਪਰਿਵਾਰ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਕਿਰਤੀ ਪਰਿਵਾਰ ਸੀ। ਭਾਈ ਜੈ ਸਿੰਘ ਨੇ ਸਮੇਤ ਪਰਿਵਾਰ ਸ਼ਹੀਦੀ ਦੇ ਕੇ ਸਿੱਖੀ-ਸਿਦਕ, ਦ੍ਰਿੜਤਾ ਤੇ ਅਡੋਲਤਾ ਦਰਸਾਉਂਦਿਆਂ ਕਥਨੀ ਅਤੇ ਕਰਨੀ ਦੇ ਪੂਰੇ-ਸੂਰੇ ਹੋਣ ਦਾ ਸਬੂਤ ਦਿੱਤਾ। ਇਕ ਕਵੀ ਨੇ ਇਸ ਬਾਰੇ ਇਉਂ ਬਿਆਨ ਕੀਤਾ ਹੈ:-

***ਧੰਨ ਉਨ ਸਿੰਘਨ ਕੇ ਜਿਨ ਕਰ ਸਾਕਾ ਤਜੇ ਪਰਾਨ।***
***ਰਹੇ ਨਾਮ ਇਸ ਕਰਮ ਕਾ ਹੈ ਜੱਗ ਆਵਨ ਜਾਨ।***
***ਸ਼ਹੀਦ ਜੈ ਸਿੰਘ ਖਲਕੱਟ ਹੁਏ ਵੋਹ ਹੈ ਮਹਾਂ ਮਹਾਨ।***

ਮਹਾਨ ਸ਼ਹੀਦੀ ਦੇ ਕੇ ਭਾਈ ਜੈ ਸਿੰਘ ਜੀ ਨੇ ਧਰਮ ਉੱਤੇ ਪੂਰਾ ਪਹਿਰਾ ਦਿੱਤਾ ਅਤੇ ਭਗਤ ਕਬੀਰ ਜੀ ਦੇ ਮਹਾਨ ਉਪਦੇਸ਼ ਨੂੰ ਜਗਤ ਸਾਹਮਣੇ ਅਮਲੀ ਰੂਪ ਵਿੱਚ ਨਿਭਾਇਆ। ਭਗਤ ਕਬੀਰ ਜੀ ਦਾ ਫ਼ਰਮਾਨ ਹੈ:-

***ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥***
***ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥***

(ਅੰਗ- 1105)

ਭਾਈ ਜੈ ਸਿੰਘ ਜੀ ਦੇ ਪਿਤਾ ਜੀ ਨੇ ਦਸਮੇਸ਼ ਗੁਰੂ ਜੀ ਪਾਸੋਂ ਅੰਮ੍ਰਿਤ ਪਾਨ ਕੀਤਾ ਸੀ। ਭਾਈ ਜੈ ਸਿੰਘ ਵੀ ਬਚਪਨ ਤੋਂ ਹੀ ਆਪਣੇ ਪਿਤਾ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਜਾਣ ਲੱਗੇ। ਭਾਈ ਜੈ ਸਿੰਘ ਗੁਰਮਤਿ ਦੇ ਧਾਰਨੀ, ਗੁਰੂ-ਘਰ ਪ੍ਰਤੀ ਪੂਰੇ ਸਮਰਪਿਤ, ਗੁਰਬਾਣੀ ਦੇ ਰੰਗ ਵਿੱਚ ਰੰਗੇ, ਰਹਿਤਵਾਨ ਅਤੇ ਤਿਆਗ ਦੀ ਮੂਰਤ ਅੰਮ੍ਰਿਤਧਾਰੀ ਪੂਰਨ ਗੁਰਸਿੱਖ ਸਨ।

ਆਪ ਸੱਚੀ-ਸੁੱਚੀ ਕਿਰਤ ਕਰਕੇ ਸਤਿਗੁਰਾਂ ਨਮਿਤ ਦਸਵੰਧ ਕੱਢਦਿਆਂ ਆਪਣੇ ਪਰਿਵਾਰ ਦਾ ਨਿਰਬਾਹ ਕਰਦੇ ਸਨ। ਭਾਈ ਸਾਹਿਬ ਦੇ ਦੋ ਪੁੱਤਰ ਸਨ- ਭਾਈ ਕੜਾਕਾ ਸਿੰਘ ਅਤੇ ਭਾਈ ਖੜਕ ਸਿੰਘ। ਆਪ ਦੀ ਧਰਮ ਪਤਨੀ ਦਾ ਨਾਮ ਬੀਬੀ ਧੰਨ

ਕੌਰ ਸੀ। ਭਾਈ ਜੈ ਸਿੰਘ ਨੂੰ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਮਾਨਣ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਸੀ, ਉਨ੍ਹਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਦਸਮੇਸ਼ ਜੀ ਬਾਰੇ ਕਥਾਵਾਂ ਸੁਣਾ-ਸੁਣਾ ਕੇ ਦੋਹਾਂ ਅੰਦਰ ਪੂਰਾ ਖਾਲਸਾਈ ਜੋਸ਼ ਅਤੇ ਜਜ਼ਬਾ ਭਰ ਦਿੱਤਾ ਸੀ। ਦੋਵੇਂ ਹੀ ਅੰਮ੍ਰਿਤਧਾਰੀ, ਨਿਤਨੇਮੀ, ਅਚਾਰ-ਵਿਹਾਰ ਤੇ ਵਿਚਾਰ ਦੇ ਪੂਰੇ-ਸੂਰੇ ਰਹਿਤਵਾਨ ਖਾਲਸੇ ਸਨ ਦਸਮ ਪਾਤਸ਼ਾਹ ਦਾ ਫ਼ਰਮਾਨ

*"ਇਨ ਗਰੀਬ ਸਿਖਨ ਕਉ ਦੇਉਂ ਪਾਤਸ਼ਾਹੀ॥*
*ਯਹ ਯਾਦ ਕਰੇਂ ਹਮਰੀ ਗੁਰਿਆਈ॥ "*

ਦੋਹਾਂ ਪੁੱਤਰਾਂ ਨੂੰ ਸੁਣਾ ਕੇ ਉਨ੍ਹਾਂ ਅੰਦਰ ਨਿੱਤ ਨਵਾਂ ਜੋਸ਼, ਜਜ਼ਬਾ, ਗੁਰੂ ਵਿੱਚ ਵਿਸ਼ਵਾਸ਼ ਅਤੇ ਦ੍ਰਿੜਤਾ ਭਰਦੇ।

ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲੇ ਦੀ ਮੌਤ ਅਤੇ ਵਜ਼ੀਰ ਕਰਮ ਦੀਨ ਦੇ ਮਾਰੇ ਜਾਣ ਦੀ ਖ਼ਬਰ ਸੁਣਦਿਆਂ ਹੀ ਅਹਿਮਦ ਸ਼ਾਹ ਅਬਦਾਲੀ ਨੇ ਅਫ਼ਗਾਨਿਸਤਾਨ ਤੋਂ ਦਿੱਲੀ ਦੇ ਤਖ਼ਤ ਉੱਤੇ ਕਬਜ਼ਾ ਕਰਨ ਦੀ ਨੀਯਤ ਨਾਲ ਗਿਲਜਿਆਂ, ਗਾਜ਼ੀਆਂ ਅਤੇ ਜਹਾਦੀਆਂ ਦੀ ਫੌਜ ਲੈ ਕੇ ਸੰਨ 1753 ਵਿੱਚ ਭਾਰਤ ਉੱਤੇ ਦੂਜਾ ਹਮਲਾ ਕਰ ਦਿੱਤਾ ਇਸ ਤਰ੍ਹਾਂ ਪਹਿਲਾਂ ਲਾਹੌਰ ਅਤੇ ਫਿਰ ਸਰਹਿੰਦ ਉੱਤੇ ਕਬਜ਼ਾ ਕਰ ਲਿਆ। ਅਬਦਾਲੀ ਨੇ ਆਪਣੇ ਜਰਨੈਲ ਅਬਦੁਸ ਸਮੁਦ ਖਾਨ ਨੂੰ ਸਰਹਿੰਦ ਦਾ ਫੌਜਦਾਰ ਨਿਯੁਕਤ ਕਰ ਦਿੱਤਾ।

ਅਬਦੁਸ ਸਮੁਦ ਖਾਨ ਅਤਿ ਦਰਜੇ ਦਾ ਜਨੂਨੀ, ਜ਼ਾਲਮ ਅਤੇ ਨਿਰਦਈ ਹਾਕਮ ਸੀ। ਇਸ ਦੀਆਂ ਜ਼ਾਲਮਾਨਾਂ ਕਰਤੂਤਾਂ ਅਤੇ ਰਾਜਕੀ ਅਤਿਆਚਾਰਾਂ ਤੋਂ ਤੰਗ ਆ ਕੇ ਬਹੁਤ ਸਾਰੇ ਹਿੰਦੂ ਸਰਹਿੰਦ ਛੱਡ ਕੇ ਦੁਰੇਡੇ ਜਾ ਵੱਸੇ। ਸਿੱਖਾਂ ਨੂੰ ਵੀ ਇਸ ਨੇ ਆਪਣੇ ਜ਼ੁਲਮ ਦਾ ਨਿਸ਼ਾਨਾ ਬਣਾਇਆ। ਉਪਰੰਤ ਇਹ ਜ਼ਾਲਮ ਸਰਹਿੰਦ ਦਾ ਸੂਬੇਦਾਰ ਬਣ ਗਿਆ। ਚੇਤ ਸੁਦੀ ਦਸਵੀਂ ਸੰਨ 1753 ਨੂੰ ਇਹ ਆਪਣੇ ਕੋਤਵਾਲ ਨਿਜ਼ਾਮਉਦੀਨ ਨੂੰ ਨਾਲ ਲੈ ਕੇ ਹਿੰਦੂਆਂ ਅਤੇ ਸਿੱਖਾਂ ਦੀ ਕਤਲੋਗਾਰਦ ਕਰਦਾ ਮੁਗਲਮਾਜਰਾ ਪਿੰਡ ਪੁੱਜ ਗਿਆ।

ਆਰਜ਼ੀ ਕਚਹਿਰੀ ਲਾ ਲਈ ਅਤੇ ਹੁਕਮ ਕੀਤਾ ਕਿ ਜੇਕਰ ਪਿੰਡ ਵਿੱਚ ਕੋਈ ਸਿੱਖ ਹੋਵੇ ਤਾਂ ਉਸ ਨੂੰ ਸੂਬੇਦਾਰ ਦੀ ਕਚਹਿਰੀ ਵਿੱਚ ਪੇਸ਼ ਕੀਤਾ ਜਾਵੇ। ਭਾਈ ਜੈ ਸਿੰਘ ਆਪਣੇ ਖੂਹ ਉੱਤੇ ਆਪਣੀ ਕਿਰਤ ਵਿੱਚ ਰੁੱਝੇ ਹੋਏ ਸਨ। ਪਠਾਨ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਪਕੜ ਕੇ ਸੂਬੇਦਾਰ ਦੇ ਪੇਸ਼ ਕਰ ਦਿੱਤਾ। ਅਬਦੁਸ ਸਮੁਦ ਖਾਨ ਅੰਮ੍ਰਿਤਧਾਰੀ ਸਿੰਘ ਨੂੰ ਵੇਖ ਕੇ ਖਿੜਖਿੜਾ ਕੇ ਹੱਸਿਆ ਅਤੇ ਫਿਰ ਪੂਰੇ ਰੋਹਬ ਅਤੇ ਕ੍ਰੋਧ ਨਾਲ ਕੜਕਿਆ ਕਿ ਅਸੀਂ ਤੁਹਾਡੇ ਪਾਸੋਂ ਦੀ ਲੰਘ ਕੇ ਆਏ ਤਾਂ ਤੁਸੀਂ ਸਾਨੂੰ ਸਲਾਮ ਕਿਉਂ ਨਹੀਂ ਕੀਤੀ। ਭਾਈ ਸਾਹਿਬ ਨੇ ਉੱਤਰ ਦਿੱਤਾ ਕਿ ਉਨ੍ਹਾਂ ਨੂੰ ਤਾਂ ਫੌਜ ਦੇ ਲੰਘਣ ਦਾ ਪਤਾ ਹੀ ਨਹੀਂ ਲੱਗਾ ਕਿਉਂਕਿ ਉਹ ਤਾਂ ਆਪਣੀ ਕਿਰਤ ਦੇ ਨਾਲ-ਨਾਲ ਬਾਣੀ ਪੜ੍ਹਨ ਵਿੱਚ ਲੀਨ ਸਨ।

ਭਾਈ ਸਾਹਿਬ ਨੇ ਕਿਹਾ ਕਿ ਜਦੋਂ ਕੋਈ ਸਿੱਖ ਇਕ-ਮਨ ਇੱਕ ਚਿਤ ਹੋ ਕੇ ਆਪਣੇ ਗੁਰੂ ਦੇ ਚਰਨਾਂ ਨਾਲ ਜੁੜਦਾ ਹੈ ਤਾਂ ਉਸ ਨੂੰ ਆਪਣੇ ਆਲੇ-ਦੁਆਲੇ ਦੀ ਸੋਝੀ ਨਹੀਂ ਰਹਿੰਦੀ। ਇਸ 'ਤੇ ਸੂਬੇਦਾਰ ਨੇ ਹਕੂਮਤੀ ਹੰਕਾਰ ਵਿੱਚ ਕਿਹਾ ਕਿ ਚੰਗਾ, ਮੈਂ ਪਟਿਆਲੇ ਜਾ ਕੇ ਤੇਰੀ ਤੇਰੇ ਗੁਰੂ-ਚਰਨਾਂ ਨਾਲ ਜੁੜੀ ਬਿਰਤੀ ਵੇਖਾਂਗਾ ਅਤੇ ਤੈਨੂੰ ਸਮੇਤ ਪਰਿਵਾਰ ਸਜ਼ਾ ਦਿਆਂਗਾ। ਪਹਿਲਾਂ ਤੂੰ ਮੇਰਾ ਇਹ ਥੋੜ੍ਹਾ ਸਾਮਾਨ-ਅਸਬਾਬ ਸਿਰ ਉੱਤੇ ਚੁੱਕ ਕੇ ਪਟਿਆਲੇ ਪਹੁੰਚਾ। ਉਨ੍ਹਾਂ ਦਿਨਾਂ ਵਿੱਚ ਆਵਾਜਾਈ ਅਤੇ ਢੋਆ-ਢੁਆਈ ਦੇ ਸਾਧਨ ਇਸ ਤਰ੍ਹਾਂ ਦੇ ਹੀ ਹੁੰਦੇ ਸਨ।

ਕੋਤਵਾਲ ਨਿਜ਼ਾਮਉਦੀਨ ਨੂੰ ਹੁਕਮ ਦੀ ਤਾਮੀਲ ਕਰਾਉਣ ਦਾ ਆਦੇਸ਼ ਹੋਇਆ। ਭਾਈ ਜੈ ਸਿੰਘ ਨੇ ਪੁੱਛਿਆ ਕਿ ਪਹਿਲਾਂ ਇਹ ਦੱਸੋ ਕਿ ਇਸ ਅਸਬਾਬ ਬੋਝੇ ਵਿੱਚ ਹੈ ਕੀ? ਉਨ੍ਹਾਂ ਕਿਹਾ ਕਿ ਮੈਂ ਇਕ ਅੰਮ੍ਰਿਤਧਾਰੀ ਸਿੱਖ ਹਾਂ, ਐਸਾ ਨਾ ਹੋਵੇ ਕਿ ਕੋਈ ਇਤਰਾਜ਼ਯੋਗ ਸਾਮਾਨ ਸਿਰ ਉੱਤੇ ਚੁੱਕਣ ਨਾਲ ਮੇਰੇ ਧਰਮ ਨੂੰ ਆਂਚ ਆਵੇ। ਕੋਤਵਾਲ ਭਾਈ ਸਾਹਿਬ ਦਾ ਜਵਾਬ ਸੁਣ ਕੇ ਕੱਪੜਿਆਂ ਤੋਂ ਬਾਹਰ ਹੋ ਗਿਆ। ਅੱਗ-ਬਗੋਲਾ ਅਤੇ ਲਾਲ-ਪੀਲਾ ਹੋ ਕੇ ਬੋਲਿਆ ਕਿ ਤੈਨੂੰ ਇਹ ਪੁੱਛਣ ਦਾ ਅਧਿਕਾਰ ਨਹੀਂ ਹੈ। ਭਾਈ ਸਾਹਿਬ ਦੇ ਜ਼ਿੱਦ ਕਰਨ ਉੱਤੇ ਕੋਤਵਾਲ ਨੇ ਦੱਸਿਆ ਕਿ ਇਸ ਬੋਝੇ ਵਿੱਚ ਸੂਬੇਦਾਰ ਦਾ ਹੁੱਕਾ ਹੈ।

ਭਾਈ ਸਾਹਿਬ ਨੇ ਪੂਰੇ ਸਹਿਜ ਪਰ ਦ੍ਰਿੜਤਾ ਨਾਲ ਕਿਹਾ, ਕਿ ਜਿਨ੍ਹਾਂ ਕੇਸਾਂ ਵਿੱਚ ਦਸਮ ਪਾਤਸ਼ਾਹ ਦਾ ਅੰਮ੍ਰਿਤ ਚੋਇਆ ਹੋਇਆ ਹੈ, ਉਨ੍ਹਾਂ ਉੱਤੇ ਮੈਂ ਹੁੱਕਾ ਨਹੀਂ ਰੱਖਾਂਗਾ। ਜਵਾਬ ਸੁਣ ਕੇ ਕੋਤਵਾਲ ਦੇ ਸੱਤੀਂ ਕੱਪੜੀਂ ਅੱਗ ਲੱਗ ਗਈ ਅਤੇ ਹੁਕਮ ਦਿੱਤਾ ਕਿ ਇਸ ਦੀ ਛਮਕਾਂ ਮਾਰ-ਮਾਰ ਕੇ ਖਲੜੀ ਉਧੇੜ ਦਿਓ। ਜ਼ਾਲਮ ਸਿਪਾਹੀਆਂ ਨੇ ਭਾਈ ਸਾਹਿਬ ਨੂੰ ਢਾਹ ਲਿਆ ਅਤੇ ਛਮਕਾਂ ਮਾਰ-ਮਾਰ ਕੇ ਉਨ੍ਹਾਂ ਦਾ ਸਰੀਰ ਲਹੂ-ਲੁਹਾਨ ਕਰ ਦਿੱਤਾ।

ਸੂਬੇਦਾਰ ਨੇ ਭਾਈ ਸਾਹਿਬ ਨੂੰ ਫਿਰ ਕਿਹਾ ਕਿ ਉਹ ਹੁੱਕਾ ਸਿਰ ਉੱਤੇ ਚੁੱਕਣ ਲਈ ਮੰਨ ਜਾਵੇ ਨਹੀਂ ਤਾਂ ਕਤਲ ਕਰ ਦਿੱਤਾ ਜਾਵੇਗਾ। ਭਾਈ ਸਾਹਿਬ ਨੂੰ ਮੌਤ ਦਾ ਡਰ ਨਹੀਂ ਸੀ। ਉਨ੍ਹਾਂ ਨੂੰ ਆਪਣੇ ਸਤਿਗੁਰਾਂ ਦਾ ਉਪਦੇਸ਼ ਦ੍ਰਿੜ੍ਹ ਸੀ। ਗੁਰੂ ਸਾਹਿਬ ਦਾ ਫ਼ਰਮਾਨ ਹੈ:-

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥*

(ਅੰਗ 579)

ਭਾਈ ਸਾਹਿਬ ਨੇ ਪੂਰੀ ਦ੍ਰਿੜਤਾ ਨਾਲ ਜੁਆਬ ਦਿੱਤਾ ਕਿ ਉਨ੍ਹਾਂ ਨੇ ਆਪਣਾ ਤਨ, ਮਨ ਅਤੇ ਧਨ ਸਭ ਕੁਝ ਸਤਿਗੁਰਾਂ ਨੂੰ ਅਰਪਨ ਕੀਤਾ ਹੋਇਆ ਹੈ ਅਤੇ ਸਤਿਗੁਰਾਂ ਦੇ ਹੁਕਮ ਵਿੱਚ ਚੱਲਣ ਦਾ ਅਹਿਦ ਕੀਤਾ ਹੋਇਆ ਹੈ। ਉਹ ਸਤਿਗੁਰਾਂ ਦੇ ਹੁਕਮ ਦੀ ਅਦੂਲੀ ਨਹੀਂ ਕਰ ਸਕਦੇ। ਭਾਈ ਸਾਹਿਬ ਦੇ ਬੋਲ ਸਨ, "ਮੇਰੇ ਪ੍ਰਾਣਾਂ ਦੀ ਸਤਿਗੁਰਾਂ ਦੇ ਹੁਕਮ ਦੇ ਬਰਾਬਰ ਕੋਈ ਅਹਿਮੀਅਤ ਨਹੀਂ ਹੈ।" ਧੰਨ ਗੁਰ ਸਿੱਖੀ! ਭਾਈ ਸਾਹਿਬ ਨੇ ਦੱਸਿਆ ਕਿ ਸਤਿਗੁਰਾਂ ਦਾ ਉਪਦੇਸ਼ ਹੈ:-

*ਕੁੱਠਾ, ਹੁੱਕਾ, ਚਰਸ, ਤੰਬਾਕੂ, ਗਾਂਜਾ, ਟੋਪੀ, ਤਾੜੀ, ਖਾਕੂ।*
*ਇਨ ਕੀ ਓਰ ਨ ਕਬਹੂੰ ਦੇਖੇ, ਰਹਿਤਵੰਤ ਸੋ ਸਿੰਘ ਵਸੇਖੇ।*

ਫਿਰ ਸੂਬੇਦਾਰ ਨੇ ਪੈਂਤੜਾ ਬਦਲਦਿਆਂ ਕਿਹਾ ਕਿ, ਸਿੱਖੀ ਵਿੱਚ ਕੀ ਪਿਆ ਹੈ? ਜਾਨ ਨਾ ਗੁਆ, ਅਸੀਂ ਤੈਨੂੰ ਰਾਜਸੀ ਸ਼ਕਤੀ ਅਤੇ ਧਨ-ਦੌਲਤ ਨਾਲ ਮਾਲਾ-ਮਾਲ ਕਰ ਦਿਆਂਗੇ ਜੇਕਰ ਤੂੰ ਦੀਨ ਮਹੁੰਮਦੀ ਕਬੂਲ ਕਰ ਲਵੇਂ। ਤੈਨੂੰ ਮੌਤ ਉਪਰੰਤ ਵੀ ਜੰਨਤ ਮਿਲੇਗੀ ਜਿੱਥੇ ਹੂਰਾਂ ਪਰੀਆਂ ਮਿਲਣਗੀਆਂ ਅਤੇ ਸਦਾ ਬਹਿਸ਼ਤ ਵਿੱਚ ਹੀ ਰਹੇਂਗਾ। ਪਰ ਭਾਈ ਸਾਹਿਬ ਦੇ ਸਾਹਮਣੇ ਭਗਤ ਕਬੀਰ ਜੀ ਦਾ ਉਪਦੇਸ਼ ਸੀ:-

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥*

(ਅੰਗ- 969)

ਭਾਈ ਸਾਹਿਬ ਨੇ ਵਿਚੋਂ ਟੋਕ ਕੇ ਕਿਹਾ ਕਿ ਜੇਕਰ ਦੀਨ ਮੁਹੰਮਦੀ ਕਬੂਲ ਕਰਨ ਉਪਰੰਤ ਮੌਤ ਨਹੀਂ ਆਉਂਦੀ ਤਾਂ ਮੈਂ ਸੋਚ ਸਕਦਾ ਹਾਂ ਪਰੰਤੂ ਜਦੋਂ ਹਰ ਧਰਮ ਵਿੱਚ ਮੌਤ ਅਟੱਲ ਹੈ। ਮੌਤ ਦਾ ਸਮਾਂ ਸਥਾਨ ਅਤੇ ਕਾਰਨ ਨਿਸਚਿਤ ਹੈ। ਗੁਰਵਾਕ ਹੈ:-

*"ਮਰਣੁ ਲਿਖਾਇ ਮੰਡਲ ਮਹਿ ਆਏ॥"*

ਤਾਂ ਫਿਰ ਮੈਂ ਆਪਣੇ ਗੁਰੂ ਤੋਂ ਬੇਮੁਖ ਕਿਉਂ ਹੋਵਾਂ? ਭਾਈ ਸਾਹਿਬ ਨੇ ਠੋਕ ਕੇ ਜਵਾਬ ਦਿੱਤਾ। ਆਪ ਅਰਦਾਸ ਵਿੱਚ ਲੀਨ ਹੋ ਗਏ ਕਿ ਹੇ ਸੱਚੇ ਪਾਤਸ਼ਾਹ! ਸੇਵਕ ਦੀ ਬਹੁੜੀ ਕਰੋ ਤਾਂ ਜੋ ਮੈਂ ਗੁਰਸਿੱਖੀ ਕੇਸਾਂ-ਸੁਆਸਾਂ ਨਾਲ ਨਿਭਾ ਸਕਾਂ। ਕਬੀਰ ਜੀ ਦਾ ਫ਼ਰਮਾਨ ਹੈ ਕਿ "ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ"। ਭਾਈ ਸਾਹਿਬ ਦ੍ਰਿੜ੍ਹ ਅਤੇ ਅਡੋਲ ਸਨ। ਹਰ ਗੁਰਸਿੱਖ ਦੇ ਸਾਹਮਣੇ ਗੁਰ-ਉਪਦੇਸ਼ ਹੈ:-

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

(ਅੰਗ 1102)

ਸੂਬੇਦਾਰ ਨੇ ਬਹੁਤ ਲਾਲਚ ਅਤੇ ਡਰਾਵੇ ਦਿੱਤੇ ਪਰ ਭਾਈ ਸਾਹਿਬ ਪੂਰੀ ਤਰ੍ਹਾਂ ਦ੍ਰਿੜ੍ਹ ਅਤੇ ਅਡੋਲ ਰਹੇ। ਅੰਤ ਨੂੰ ਸੂਬੇਦਾਰ ਨੇ ਹੁਕਮ ਦਿੱਤਾ ਕਿ ਸਮਸ਼ਦੀਨ ਮੁਹੰਮਦ ਤਬਰੇਜ਼ ਦੀ ਤਰ੍ਹਾਂ ਇਸ ਨੂੰ ਪੁੱਠਾ ਟੰਗ ਕੇ ਪੁੱਠੀ ਖੱਲ ਲਾਹ ਕੇ ਕਤਲ ਕਰ ਦਿਓ। ਭਾਈ ਸਾਹਿਬ ਨੇ ਹੱਸ ਕੇ ਕਿਹਾ ਕਿ, ਇਸ ਤੋਂ ਚੰਗਾ ਸਮਾਂ ਮੇਰੇ ਲਈ ਹੋਰ ਕਦੋਂ ਹੋਵੇਗਾ ਜਦੋਂ ਮੈਂ ਆਪਣੇ ਸਤਿਗੁਰੂ ਦੇ ਦਰਸਾਏ ਮਾਰਗ ਉੱਤੇ ਚੱਲਦਿਆਂ ਗੁਰ-ਚਰਨਾਂ ਵਿੱਚ ਜਾ ਬਿਰਾਜਾਂ, ਜਲਦੀ ਕਰੋ!

ਜਿਸ ਗੁਰੂ ਸਾਹਿਬ ਨੇ ਆਪਣਾ ਦਾਦਾ, ਪਿਤਾ, ਮਾਤਾ, ਮਾਮੇ, ਪ੍ਰਾਣਾਂ ਤੋਂ ਪਿਆਰੇ ਸਿੰਘ ਅਤੇ ਆਪਣੇ ਲਖਤੇ-ਜਿਗਰ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਚਮਕੌਰ ਦੀ ਗੜ੍ਹੀ ਵਿੱਚ, ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਹਿ ਸਿੰਘ ਸਰਹਿੰਦ ਦੀਆਂ ਨੀਹਾਂ ਵਿੱਚ ਚਿਣਵਾ ਕੇ ਸ਼ਹੀਦ ਕਰਵਾ ਲਏ ਮੈਂ ਤਾਂ ਉਸ ਸਤਿਗੁਰੂ ਦਾ ਇਕ ਅਦਨਾ ਜਿਹਾ ਨਾਮਧਰੀਕ ਸਿੱਖ ਹਾਂ, ਮੇਰੇ ਪ੍ਰਾਣ ਅਤੇ ਮੇਰੀ ਕਾਇਆ ਉਸ ਸਤਿਗੁਰੂ ਦੀ ਹੀ ਅਮਾਨਤ ਹੈ। ਪ੍ਰਸਿੱਧ ਕਵੀ ਸ. ਵਿਧਾਤਾ ਸਿੰਘ ਤੀਰ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:-

*ਦੀਨ ਮੰਨ, ਫੇਰ ਵੀ ਅੰਤ ਮਰਨਾ,*
*ਫੇਰ ਕਿਉਂ ਹੋਈਏ ਧਰਮਹੀਨ ਸ਼ਾਹਾ।*
*ਤੂੰ ਤਾਂ ਜ਼ਾਲਮ ਦੇ ਘੋੜੇ ਸਵਾਰ ਹੋਇਓਂ*
*ਉੱਤੇ ਸੁੱਟ ਕੇ ਪਾਪ ਦੀ ਜ਼ੀਨ ਸ਼ਾਹਾ।*
*ਸਾਡੀ ਅੱਖ ਦੇ ਵਿੱਚ ਨਾ ਚੀਜ਼ ਕੋਈ,*
*ਇਹ ਜੋ ਜ਼ਰ, ਜ਼ੋਰੂ, ਜ਼ਮੀਨ ਸ਼ਾਹਾ।*
*ਮੌਤ ਦਾ ਮੂਲ ਨ ਭੈਅ ਰਿਹਾ,*
*ਹੁੰਦੇ ਮੌਤ 'ਤੇ ਨਹੀਂ ਗਮਗੀਨ ਸ਼ਾਹਾ।*

ਜਦੋਂ ਸੂਬੇਦਾਰ ਨੇ ਵੇਖਿਆ ਕਿ ਸਿੰਘ ਡੋਲਦਾ ਨਹੀਂ ਅਤੇ ਦ੍ਰਿੜ੍ਹ ਸੰਕਲਪ ਹੈ ਉਸ ਨੇ ਹੁਕਮ ਦਿੱਤਾ ਕਿ ਮੁਗਲ ਮਾਜਰਾ ਪਿੰਡ ਵਿੱਚੋਂ ਹੀ ਦੋ ਕਸਾਈ ਮੰਗਵਾ ਕੇ ਪਿੰਡ ਦੇ ਬੋਹੜ ਅਤੇ ਪਿੱਪਲ ਦੇ ਵਿਚਾਲੇ ਭਾਈ ਜੈ ਸਿੰਘ ਨੂੰ ਪੁੱਠਾ ਲਟਕਾ ਕੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਤੀਕ ਪੁੱਠੀ ਖੱਲ ਲਾਹ ਦਿਓ। ਇਸ ਤਰ੍ਹਾਂ ਹੀ ਕੀਤਾ ਗਿਆ। ਧੰਨ ਗੁਰਸਿੱਖੀ ਅਤੇ ਧੰਨ ਸਤਿਗੁਰ ਪਾਤਸ਼ਾਹ! ਸਿੰਘ ਅਡੋਲ ਰਿਹਾ, ਸੀਅ ਤਕ ਨਹੀਂ ਉਚਾਰੀ ਅਤੇ ਖੁਸ਼ੀ-ਖੁਸੀ ਸ਼ਹੀਦੀ ਜਾਮ ਪੀ ਲਿਆ।

ਸਰੀਰ ਠੰਡਾ ਹੋ ਗਿਆ ਅਤੇ ਸੁਰਤੀ ਆਪਣੇ ਸਤਿਗੁਰਾਂ ਦੇ ਚਰਨਾਂ ਵਿੱਚ ਜਾ ਬਿਰਾਜੀ। ਭਾਈ ਸਾਹਿਬ ਦੀ ਸ਼ਹੀਦੀ ਚੇਤ ਸੁਦੀ ਦਸਵੀਂ ਸੰਮਤ 1710ਨੂੰ ਹੋਈ। ਉਪਰੰਤ ਭਾਈ ਸਾਹਿਬ ਦਾ ਸਾਰਾ ਪਰਿਵਾਰ ਵੀ ਸ਼ਹੀਦ ਕਰ ਦਿੱਤਾ ਗਿਆ। ਕਿਸੇ ਕਵੀ ਨੇ ਅਜਿਹੇ ਲਾਸਾਨੀ ਸੂਰਮਿਆਂ ਸਿੰਘਾਂ ਸ਼ਹੀਦਾਂ ਬਾਰੇ ਇਉਂ ਬਿਆਨ ਕੀਤਾ ਹੈ:-

***ਜੁਗ ਜੁਗ ਜਿਉਂਦੇ ਨੇ ਉਹ ਬੰਦੇ,***
***ਅਣਖ ਲਈ ਜੋ ਮਰਦੇ।***
***ਸੂਲੀ, ਚਰਖੜੀ, ਫਾਂਸੀ ਚੜ੍ਹ ਵੀ,***
***ਖਿੜ ਖਿੜ ਪਏ ਨੇ ਹੱਸਦੇ।***
***ਆਪਣਾ ਮੁਰਸ਼ਦ ਮਨਾਵਣ ਖਾਤਰ,***
***ਭੇਟ ਸਿਰਾਂ ਦੀ ਕਰਦੇ।***

ਤਥਾ ਗੁਰਵਾਕ ਹੈ:-

***ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥***
***ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ ॥***

ਸੂਬੇਦਾਰ ਦੁਨੀਆਂ ਦਾ ਸਭ ਤੋਂ ਘਿਨਾਉਣਾ ਜ਼ੁਲਮ ਕਰਕੇ ਪਟਿਆਲੇ ਵੱਲ ਨੂੰ ਰਵਾਨਾ ਹੋ ਗਿਆ। ਮਗਰੋਂ ਪਿੰਡ ਦੇ ਲੋਕਾਂ ਨੇ ਇਕੱਠੇ ਹੋ ਕੇ ਸਾਰੇ ਸ਼ਹੀਦਾਂ ਦਾ ਸਸਕਾਰ ਕਰ ਦਿੱਤਾ। ਜਿੱਥੇ ਉਨ੍ਹਾਂ ਦੀ ਯਾਦਗਾਰ ਬਣਾਈ ਗਈ ਉਪਰੰਤ ਗੁਰਦੁਆਰਾ ਸਾਹਿਬ ਦੀ ਉਸਾਰੀ ਕੀਤੀ ਗਈ ਜਿੱਥੇ ਹਰ ਸਾਲ ਸ਼ਹੀਦਾਂ ਦੀ ਯਾਦ ਵਿੱਚ ਜੋੜ-ਮੇਲਾ ਲੱਗਦਾ ਹੈ ਅਤੇ ਅਨੇਕਾਂ ਸੰਗਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਤਮਸਤਕ ਹੋ ਕੇ ਸ਼ਹੀਦਾਂ ਨੂੰ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਦੀਆਂ ਹਨ।

ਪਿਛਲੇ ਦਿਨੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਅਵਤਾਰ ਸਿੰਘ ਜੀ ਵੱਲੋਂ ਸ਼ਹੀਦ ਜੈ ਸਿੰਘ ਖਲਕਟ ਦਾ ਚਿੱਤਰ ਵੀ ਕੇਂਦਰੀ ਸਿੱਖ ਅਜਾਇਬ ਘਰ ਸ੍ਰੀ ਅੰਮ੍ਰਿਤਸਰ ਵਿੱਖੇ ਲਗਾਇਆ ਗਿਆ ਹੈ। ਐਸੇ ਸ਼ਹੀਦਾਂ ਦੇ ਅਸਥਾਨ ਮਹਾਨ ਪਵਿੱਤਰ ਅਸਥਾਨ ਹੁੰਦੇ ਹਨ। ਕਿਸੇ ਸ਼ਾਇਰ ਨੇ ਦਰੁਸਤ ਫ਼ਰਮਾਇਆ ਹੈ:-

***ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਬਾ,***
***ਸ਼ਹੀਦੋਂ ਕੀ ਖ਼ਾਕ ਪੇ ਤੋ ਖ਼ੁਦਾ ਭੀ ਕੁਰਬਾਨ ਹੋਤਾ ਹੈ।***

## ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।*

*ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ ਅਤੇ ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਲਈ ਰੋਲ ਅਦਾ ਕਰਨ ਲਈ ਸੰਪਰਕ ਕਰ ਸਕਦੇ ਹਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

ਮੁੱਖ ਸੰਪਾਦਕ

# ਸਾਕਾ ਸਰਹਿੰਦ:- ਜਦੋਂ ਇਤਿਹਾਸ ਵੀ ਥਰਥਰਾਉਣ ਲਗਦਾ ਹੈ!

ਡਾ. ਹਰਚੰਦ ਸਿੰਘ ਸਰਹਿੰਦੀ

ਸਿੱਖ ਕੌਮ ਉਸ ਫੌਲਾਦ ਦੀ ਉਪਜ ਹੈ, ਜਿਸ ਨੂੰ ਸੈਂਕੜੇ ਵਰ੍ਹੇ ਕੁਠਾਲੀ ਵਿੱਚ ਪਾ ਕੇ ਅਤੇ ਮਘਦੀ ਭੱਠੀ ਵਿੱਚ ਰੱਖ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ- ਮੌਤ ਦਾ ਉਹ ਕਿਹੜਾ ਢੰਗ ਹੋਵੇਗਾ, ਜੋ ਸਮੇਂ ਦੇ ਜਾਬਰ ਹੁਕਮਰਾਨਾਂ ਵੱਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਸ਼ਹਾਦਤ ਦੀਆਂ ਉਪਰੋਥਲੀ ਵਾਪਰੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਜੰਗਾਲ ਲੱਗੇ ਲੋਹੇ ਨੂੰ ਫ਼ੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ। ਜਾਂ ਇਉਂ ਕਹਿ ਲਵੋ ਕਿ ਤੱਤੀਆਂ ਤਵੀਆਂ ਨੇ, ਉੱਬਲਦੀਆਂ ਦੇਗਾਂ ਨੇ, ਆਰਿਆਂ ਦੀਆਂ ਦੰਦਿਆਂ ਨੇ, ਚਰਖੜੀਆਂ ਦੇ ਹੁਲਾਰਿਆਂ ਨੇ, ਰੰਬੀਆਂ ਦੀਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖਦੇ ਹੋਏ ਲਾਲ ਗਰਮ ਜੰਬੂਰਾਂ ਨੇ ਅਤੇ ਕੱਟੜਵਾਦੀਆਂ ਵੱਲੋਂ ਸਮੇਂ-ਸਮੇਂ ਸਿਰ ਖੇਡੀ ਖੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ ਰਸ, ਚੜ੍ਹਦੀ ਕਲਾਂ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ-ਜੀਵਨ ਬਖ਼ਸ਼ਿਆ, ਸਹੀ ਜੀਵਨ-ਜ਼ਾਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਇਸ ਤਰ੍ਹਾਂ ਪਿਛਲੇ ਤਿੰਨ ਸੌ ਸਾਲਾਂ ਦਾ ਸਿੱਖ ਇਤਿਹਾਸ ਲਹੂ ਨਾਲ ਲਥਪਥ ਹੈ, ਜਾਂ ਕਹਿ ਲਵੋ ਕਿ ਸਿੱਖਾਂ ਨੇ ਇਤਿਹਾਸ ਦੇ ਹਰ ਅੰਗ ਨੂੰ ਆਪਣੇ ਲਹੂ ਨਾਲ ਸ਼ਿੰਗਾਰਿਆ ਹੈ। ਸਾਕਾ ਸਰਹਿੰਦ ਇਸ ਸ਼ਿੰਗਾਰ ਦੀ ਲੜੀ ਦਾ ਸੱਭ ਤੋਂ ਵੱਧ ਕੀਮਤੀ ਮਣਕਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ ਉਹ ਇਸ ਤੱਥ ਤੋਂ ਬੇਖ਼ੂਬੀ ਵਾਕਿਫ਼ ਹੋਵੇਗਾ ਕਿ ਪਿਛਲੇ ਤਿੰਨ ਸੌ ਸਾਲਾਂ ਦੌਰਾਨ ਜੋ ਤਸੀਹੇ ਤੇ ਤਬਾਹੀ ਦੇ ਤੂਫ਼ਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' ਤੇ ਹੰਢਾਏ ਹਨ, ਉਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕੰਬਾਊ ਘਟਨਾ (ਸਾਕਾ ਸਰਹਿੰਦ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ, ਕਿਉਂਕਿ ਇਸ ਘਟਨਾ ਨੇ ਸਿੱਖ ਸੋਚ ਤੇ ਫ਼ਲਸਫ਼ੇ ਨੂੰ ਨਵੀਆਂ-ਨਕੋਰ ਸੇਧਾਂ ਦਿੱਤੀਆਂ ਅਤੇ ਮੁਗ਼ਲਾਂ ਦੀ ਤਬਾਹੀ ਲਈ ਰਾਹ ਪੱਧਰਾ ਕੀਤਾ। ਇਤਿਹਾਸ ਗਵਾਹ ਹੈ ਕਿ ਸਾਕਾ ਸਰਹਿੰਦ ਦੀ ਕੁੱਖ ਵਿਚੋਂ ਇੱਕ ਉੱਦਮੀ, ਉਤਸ਼ਾਹੀ, ਸਿਦਕੀ ਤੇ ਆਤਮ-ਵਿਸ਼ਵਾਸ਼ੀ ਕੌਮ ਦਾ ਜਨਮ ਹੋਇਆ, ਜਾਂ ਇਉਂ ਕਹਿ ਲਵੋ ਕਿ ਸ਼ਹਾਦਤ ਦੀ ਇਸ ਅਦੁੱਤੀ ਘਟਨਾ ਨੇ ਕੌਮ ਦੀਆਂ ਰਗਾਂ ਵਿੱਚ ਬਾਰੂਦੀ ਸ਼ਕਤੀ ਦਾ ਸੰਚਾਰ ਕੀਤਾ ਅਤੇ ਦੇਸ਼ ਤੇ ਕੌਮ ਦੀ ਤਕਦੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਮੌਤ ਦਾ ਨੰਗਾ ਨਾਚ ਨੱਚਿਆ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਸਿੱਖਾਂ ਲਈ ਸ਼ਕਤੀ ਦਾ ਇੱਕ ਸੋਮਾ ਹੋ ਨਿੱਬੜੀ। ਦੂਜਾ, ਇਸ ਘਟਨਾ ਨੇ ਸਿੱਖਾਂ ਨੂੰ ਸਹਿਣਸ਼ੀਲਤਾ ਤੇ ਠਰ੍ਹਮੇ ਤੋਂ ਕੰਮ ਲੈਂਦਿਆਂ, ਲੰਮੀ ਲੜਾਈ ਲੜਨ ਦੀ ਜ਼ਾਚ ਸਿਖਾਈ ਅਤੇ "ਨਿਸਚੈ ਕਰ ਅਪਨੀ ਜੀਤ ਕਰੋਂ" ਦਾ ਸਬਕ ਕੰਠ ਕਰਵਾਇਆ। ਤੁਸੀਂ ਵੇਖੋਗੇ ਕਿ ਸਾਕਾ ਸਰਹਿੰਦ ਤੋਂ ਥੋੜ੍ਹੇ ਅਰਸੇ ਬਾਅਦ ਹੀ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿੱਤਰੇ ਤਾਂ ਤੱਖ਼ਤਾਂ ਤੇ ਤਾਜ਼ਾਂ ਨੇ ਉਨ੍ਹਾਂ ਨੂੰ ਪ੍ਰਮਾਣ ਕੀਤਾ। ਖ਼ੈਰ!

ਆਓ! ਇਤਿਹਾਸ ਦੀਆਂ ਗਲੀਆਂ ਵਿੱਚ ਘੁੰਮਦਿਆਂ ਅਤੇ ਇਤਿਹਾਸਕ ਦਸਤਾਵੇਜ਼ਾਂ ਦੇ ਅੰਗ-ਸੰਗ ਤੁਰਦਿਆਂ, ਸਾਕਾ ਸਰਹਿੰਦ ਦੇ ਵੱਖ-ਵੱਖ ਪਹਿਲੂਆਂ 'ਤੇ ਝਾਤ ਮਾਰਦਿਆਂ, ਉਸ ਸਥਾਨ 'ਤੇ ਪਹੁੰਚੀਏ ਜਿਥੇ ਬਾਬਾ ਬੰਦਾ ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ ਯਾਨੀ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦੀ ਮੰਦਭਾਗੀ ਘਟਨਾ, ਮੁਗ਼ਲ ਹਕੂਮਤ ਵੱਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇੱਕ ਅਜਿਹੀ ਬੱਜਰ ਗ਼ਲਤੀ ਸੀ, ਜਿਸ ਦੀ ਮਿਸਾਲ

ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਹੇ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿੱਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜਿਆਦਾ ਕਠੋਰ ਉਪੱਦਰ ਅਤੇ ਨਿਰਦਈ ਅੱਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖ਼ਤ ਸੀ।" ਜੇਮਜ਼ ਬ੍ਰਾਊਨ ਨੇ ਇਸ ਘਟਨਾ ਪ੍ਰਤੀ ਸਿੱਖਾਂ ਦੀ ਲੀਰੋ-ਲੀਰ ਹੋਈ ਮਾਨਸਿਕਤਾ ਦਾ ਸਹੀ ਵਿਸ਼ਲੇਸ਼ਣ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਹੀ ਸੀ ਕਿ ਸ਼ਹਾਦਤ ਦੀ ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇੱਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਇਸ ਘਟਨਾ ਦੇ ਸਿੱਖ ਮਨਾਂ 'ਤੇ ਉੱਕਰੇ ਗੂੜ੍ਹੇ ਜ਼ਖ਼ਮਾਂ ਦੀ ਚੀਸ ਨੂੰ ਅੱਜ ਵੀ ਸਹਿਜੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇੱਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਭਰ ਆਉਂਦਾ ਹੈ, ਯਾਨੀ ਸਰਹਿੰਦ ਦੀ "ਖ਼ੂਨੀ ਦੀਵਾਰ" ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਦਰਅਸਲ, ਇਸ ਅੱਤਿਆਚਾਰ ਪ੍ਰਤੀ ਗੁੱਸੇ ਤੇ ਨਫ਼ਰਤ ਦੀ ਲਾਟ ਜੀਵਨ ਭਰ ਹਰ ਸਿੱਖ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। ਸ਼ਾਇਦ, ਸਿੱਖ ਹਿਰਦਿਆਂ ਅੰਦਰ ਨਿਰੰਤਰ ਬਲਦੀ ਇਸ ਲਾਟ ਸਦਕਾ ਹੀ ਸਿੱਖ ਇਤਿਹਾਸ, ਅਣਮਨੁੱਖੀ ਕਾਰੇ ਕਰਨ ਵਾਲਿਆਂ ਨੂੰ ਕਦੇ ਨਹੀਂ ਬਖ਼ਸ਼ਦਾ। ਖ਼ੈਰ!

ਆਓ! ਸਾਕਾ ਸਰਹਿੰਦ ਅਤੇ ਇਸ ਨਾਲ ਜੁੜੀਆਂ ਮਹੱਤਵਪੂਰਨ ਘਟਨਾਵਾਂ ਨੂੰ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਸਾਕਾ ਸਰਹਿੰਦ ਦੀ ਲੜੀ, ਗੁਰੂ ਗੋਬਿੰਦ ਸਿੰਘ ਵੱਲੋਂ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਨੇ 21 ਦਸੰਬਰ,1704 ਈ. ਨੂੰ ਆਪਣੇ ਪਰਿਵਾਰ ਅਤੇ ਲਗਭਗ 1500 ਸਿੱਖਾਂ ਸਮੇਤ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਕੇ ਰੋਪੜ ਵੱਲ ਕੂਚ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਮੁਗ਼ਲ ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨਾਲ ਘਮਸਾਨ ਦਾ ਯੁੱਧ ਹੋਇਆ। ਇਸ ਮੌਕੇ, ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (9ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਵਹੀਰ ਨਾਲੋਂ ਨਿਖੜ ਜਾਂਦੇ ਹਨ। ਗੁਰੂ ਘਰ ਦਾ ਰਸੋਈਆ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਆਪਣੇ ਘਰ ਲੈ ਗਿਆ। ਇਥੋਂ, ਮੋਰਿੰਡੇ ਦਾ ਕੋਤਵਾਲ, ਮਾਤਾ ਗੁਜਰੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਕੇ 23 ਦਸੰਬਰ, 1704 ਨੂੰ ਸਰਹਿੰਦ ਦੇ ਸੂਬੇਦਾਰ, ਵਜ਼ੀਰ ਖ਼ਾਂ ਦੇ ਹਵਾਲੇ ਕਰ ਦਿੰਦਾ ਹੈ। ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤੱਕ ਠੰਢੇ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

24 ਦਸੰਬਰ ਨੂੰ ਸ਼ਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖ਼ਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ।

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਫਿਰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਪਰ ਸਾਹਿਬਜ਼ਾਦਿਆਂ ਨੇ ਸਪਸ਼ਟ ਸ਼ਬਦਾਂ ਵਿੱਚ ਆਪਣਾ ਫ਼ੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਨਹੀਂ ਵੇਚਣਾ ਚਾਹੁੰਦੇ। ਕੋਈ ਵਾਹ ਨਾ ਚਲਦੀ ਵੇਖ ਕੇ ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫ਼ੈਸਲਾ ਆਖ਼ਰ ਦੇ ਹੀ ਦਿੱਤਾ (ਅਤੇ ਨਾਲ ਹੀ ਆਪਣੀ ਮੌਤ ਦੇ ਵਰੰਟਾਂ 'ਤੇ ਵੀ ਹਸਤਾਖ਼ਰ ਕਰ ਦਿੱਤੇ)। ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖ਼ਾਂ ਨੇ ਇਸ ਫ਼ੈਸਲੇ 'ਤੇ ਅਸਹਿਤੀ ਪ੍ਰਗਟ ਕਰਦਿਆਂ 'ਹਾਅ ਦਾ ਨਾਅਰਾ' ਮਾਰਿਆ, ਜਿਸ ਲਈ ਸਿੱਖ ਉਸ ਦੇ ਸਦਾ ਰਿਣੀ ਰਹਿਣਗੇ।

ਅੰਤ ਉਹ ਕੁਲਹਿਣੀ ਘੜੀ ਆਣ ਪਹੁੰਚੀ, ਜਿਸ ਬਾਰੇ ਕਿਸੇ ਉਰਦੂ ਸ਼ਾਇਰ ਦੀ ਜ਼ੁਬਾਨੀ ਕਿਹਾ ਜਾ ਸਕਦਾ ਹੈ:-

"ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ,
ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"

ਮਾਸੂਮ ਜਿੰਦਾਂ ਨੂੰ ਕੰਧ ਵਿੱਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੰਮ ਡਿਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇੱਟਾਂ ਵਿੱਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਪ੍ਰਸਿੱਧ ਵਿਦਵਾਨ ਤੇ ਖੋਜੀ ਪ੍ਰੋ.

ਹਰਬੰਸ ਸਿੰਘ, ਆਪਣੀ ਪੁਸਤਕ "ਗੁਰੂ ਗੋਬਿੰਦ ਸਿੰਘ" ਦੇ ਪੰਨਾ 121 ਉੱਤੇ ਲਿਖਦਾ ਹੈ ਕਿ "ਇਸੇ ਬੇਹੋਸ਼ੀ ਦੀ ਹਾਲਤ ਵਿੱਚ ਸਾਹਿਬਜ਼ਾਦਿਆਂ ਨੂੰ ਵਾਪਿਸ ਜੇਲ੍ਹ ਵਿੱਚ ਲੈ ਜਾਇਆ ਗਿਆ, ਜਿਥੇ ਕੁੱਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।"

26 ਦਸੰਬਰ ਨੂੰ ਚੁੱਪ ਵਰਤੀ ਰਹੀ।

27 ਦਸੰਬਰ ਨੂੰ ਤੀਜੀ ਤੇ ਅੰਤਮ ਪੇਸ਼ੀ ਵੇਲੇ ਵੀ ਇਸਲਾਮ ਕਬੂਲ ਕਰਨ ਦੀ ਉਹੋ ਰਟ ਦੁਹਰਾਈ ਗਈ, ਪਰ ਸਾਹਿਬਜ਼ਾਦੇ ਸ਼ਾਤ ਤੇ ਅਡੋਲ ਰਹੇ। ਅੰਤ, ਸੂਬੇਦਾਰ ਨੇ ਆਪਣੀ 'ਹਾਰ ਕਬੂਲ ਕਰਦਿਆਂ' ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਸਮਾਣੇ ਦੇ ਜੱਲਾਦਾਂ, ਸਾਸ਼ਲ ਬੇਗ ਤੇ ਬਾਸ਼ਲ ਬੇਗ ਨੇ, ਉਮਰ ਦੇ ਲਿਹਾਜ਼ ਨਾਲ ਵਾਰੀ-ਵਾਰੀ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ (ਅਤੇ ਨਾਲ ਹੀ ਮੁਗ਼ਲ ਹਕੂਮਤ ਦੀਆਂ ਜੜ੍ਹਾਂ 'ਤੇ ਦੋ ਮਾਰੂ ਟੱਕ ਵੀ ਮਾਰ ਦਿੱਤੇ)। ਇਹੋ ਤੱਥ, ਪ੍ਰੋ ਹਰਬੰਸ ਸਿੰਘ ਦੇ ਸ਼ਬਦਾਂ ਵਿੱਚ "THEY (SAHIBZADAS) WERE SLAIN IN THE ORDER OF THEIR AGES BY THE SWORD OF A GHILZAI EXECUTIONER." ਬਹੁ-ਸੰਮਤੀ ਇਤਿਹਾਸਕਾਰ ਉਕਤ ਤੱਥ ਦੀ ਪੁਸ਼ਟੀ ਕਰਦੇ ਹਨ। ਸਿੱਖ ਪੰਥ ਦਾ ਮਹਾਨ ਵਿਦਵਾਨ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਲਿਖਦਾ ਹੈ:-

ਦੈ ਗੋਡੇ ਹੇਠ, ਕਰ ਜ਼ਿਬਹ ਡਾਰੇ॥
ਤੜਫ ਤੜਫ ਗਈ ਜਿੰਦ ਉਡਾਇ॥

('ਜ਼ਿਬਹ, ਅਰਬੀ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਛੁਰੀ ਨਾਲ ਹਲਾਲ ਕਰਨਾ) ਮੁੱਕਦੀ ਗੱਲ ਸਾਹਿਬਜ਼ਾਦਿਆਂ ਨੂੰ ਕਿਸੇ ਤੇਜ਼ ਧਾਰ ਹਥਿਆਰ ਨਾਲ ਸ਼ਹੀਦ ਕੀਤਾ ਗਿਆ। ਸੋ, ਇਹ ਧਾਰਨਾ ਬੇਬੁਨਿਆਦ ਹੈ ਕਿ ਸਾਹਿਬਜ਼ਾਦੇ, ਦੀਵਾਰ ਵਿੱਚ ਚਿਣਵਾਏ ਜਾਣ ਦੇ ਸੱਟੇ ਵਜੋਂ ਦਮ ਘੁਟਣ ਕਾਰਨ ਸ਼ਹੀਦ ਹੋ ਗਏ ਸਨ।

ਮਾਤਾ ਗੁਜਰੀ ਬਿਰਧ ਅਵਸਥਾ ਕਾਰਨ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਅਤੇ ਮੁੜ ਹੋਸ਼ ਵਿੱਚ ਨਾ ਆਏ। ਗੁਰੂ ਘਰ ਦੇ ਉਪਾਸ਼ਕ ਦੀਵਾਨ ਟੋਡਰ ਮੱਲ ਨੇ ਇਨ੍ਹਾਂ ਤਿੰਨਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ।

ਨਵੇਂ ਇਤਿਹਾਸ ਦੀ ਸਿਰਜਣਾ:- ਇਹ ਸਾਕਾ ਸਰਹਿੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸ਼ਾਂਤੀ ਮੱਠ ਨੂੰ ਅਲਵਿਦਾ ਆਖ, ਦੋਸ਼ੀਆਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਣ ਲਈ ਪੰਜਾਬੀ ਦੇ ਇਤਿਹਾਸ ਰੰਗ-ਮੰਚ 'ਤੇ ਅਚਾਨਕ ਇੱਕ ਨਾਇਕ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਇਆ। ਜਿੱਤਾਂ ਦੇ ਇੱਕ ਲਮੇਂ ਸਿਲਸਿਲੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ-ਸਰਹਿੰਦ ਵੱਲ ਵਾਗਾਂ ਮੋੜੀਆਂ। 12 ਮਈ, 1710 ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ ਫ਼ੈਸਲਾਕੁਨ ਯੁੱਧ ਹੋਇਆ। ਇਸ ਯੁੱਧ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਮਾਰਿਆ ਗਿਆ ਅਤੇ ਮੈਦਾਨ ਸਿੱਖਾਂ ਦੇ ਹੱਥ ਆਇਆ। 14 ਮਈ, 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖ਼ਲ ਹੋਏ।

ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਪਿਛੇ ਮੁੜ ਕੇ ਨਹੀਂ ਵੇਖਿਆ। ਇਸੇ ਚੜ੍ਹਤ ਦੌਰਾਨ ਬੰਦਾ ਸਿੰਘ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇੱਥੋਂ ਹੀ ਗੁਰੂ ਸਾਹਿਬਾਨ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਤਰ੍ਹਾਂ ਇੱਕ 'ਬਚੂੰਗੜੀ ਕੌਮ' ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵੇਰ ਇੱਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਜ਼ਾਹਿਰ ਹੈ, ਸਰਹਿੰਦ ਦੀ ਖ਼ੂਨੀ ਦੀਵਾਰ ਸਿੱਖ ਰਾਜ ਦਾ ਨੀਂਹ-ਪੱਥਰ ਸਾਬਤ ਹੋਈ। ਗੱਲ ਨੂੰ ਸਮੇਟਦਿਆਂ, ਜ਼ਰਾ ਧਿਆਨ ਦੇਣਾ! ਇਹ ਸਾਕਾ ਸਰਹਿੰਦ ਦੇ ਤਿਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਮੁਗ਼ਲਾਂ 'ਤੇ ਜਿੱਤ ਪ੍ਰਾਪਤ ਕਰਕੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ।

ਸੋ ਸਾਕਾ ਸਰਹਿੰਦ ਸਾਡਾ ਗੌਰਵਮਈ ਵਿਰਸਾ ਹੈ। ਆਪਣੇ ਇਸ ਸ਼ਾਨਾਮੱਤੇ ਇਤਿਹਾਸ ਨੂੰ ਯਾਦ ਰੱਖਣਾ ਸਾਡਾ ਫ਼ਰਜ਼ ਬਣਦਾ ਹੈ। ਉਂਝ ਵੀ **"ਤੁਹਾਡੇ ਅੰਗ-ਸੰਗ ਤੁਹਾਡੇ ਸ਼ਹੀਦ, ਤੁਹਾਥੋਂ ਕੋਈ ਆਸ ਰੱਖਦੇ ਹਨ।"-ਪਾਸ਼**

ਦੇਸ਼ ਤੇ ਕੌਮ 'ਤੇ ਕੁਰਬਾਨ ਹੋਣ ਵਾਲੇ ਬਾਲ ਸ਼ਹੀਦਾਂ ਨੂੰ ਸ਼ਰਧਾਜਲੀ ਭੇਟ ਕਰਨ ਲਈ ਅੱਜ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜੁੜੀਆਂ ਹਨ ਅਤੇ ਸ਼ਹਾਦਤ ਦੀ ਸਰ-ਜ਼ਮੀਨ ਫ਼ਤਹਿਗੜ੍ਹ ਸਾਹਿਬ ਦੀ ਲਹੂ-ਭਿਜੀ ਧਰਤੀ ਨੂੰ ਮਸਤੱਕ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝਦੀਆਂ ਹਨ। ਆਓ! ਆਪਾਂ ਵੀ ਇਸ ਪਵਿੱਤਰ ਦਿਹਾੜੇ 'ਤੇ ਛੋਟੇ ਲੋਹ ਪੁਰਸ਼ ਸਾਹਿਬਜ਼ਾਦਿਆਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਣ ਦਾ ਪ੍ਰਣ ਲਈਏ। ਬੱਸ ਇਹੋ ਇਨ੍ਹਾਂ ਨੰਨ੍ਹੇ ਸ਼ਹੀਦਾਂ ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

*9217845812*

# ਸ਼੍ਰੋਮਣੀ ਭਗਤ : ਨਾਮਦੇਵ ਜੀ

ਡਾ:ਰਛਪਾਲ ਸਿੰਘ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਖੇਤਰੀ ਖੋਜ ਕੇਂਦਰ ਗੁਰਦਾਸਪੁਰ

ਸ਼੍ਰੋਮਣੀ ਭਗਤ ਨਾਮਦੇਵ ਜੀ ਦਾ ਜਨਮ ਅਕਤੂਬਰ 1270 ਈ: ਵਿਚ ਪਿੰਡ ਨਰਸੀ ਬ੍ਰਾਹਮਣੀ, ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿੱਚ ਹੋਇਆ । ਆਪ ਜੀ ਆਰੰਭਕ ਕਾਲ ਤੋਂ ਹੀ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ ਸਨ । ਆਪ ਜੀ ਦੀ ਮਾਤਾ ਜੀ ਦਾ ਨਾਮ ਗੋਨਾਬਾਈ ਜੀ ਅਤੇ ਪਿਤਾ ਸ੍ਰੀ ਦਾਮਸ਼ੇਟ ਜੀ ਸਨ । ਆਪ ਜੀ ਕਿਰਤ ਕਰਕੇ ਜੀਵਨ ਨਿਰਬਾਹ ਕਰਦੇ ਸਨ । ਭਗਤ ਨਾਮਦੇਵ ਜੀ ਨੇ ਮਹਾਂਰਾਸ਼ਟਰ ਦੇ ਪ੍ਰਸਿਧ ਭਗਤ ਗਿਆਨ ਏਸ਼ਵਰ ਜੀ ਨੂੰ ਗੁਰੂ ਧਾਰਨ ਕੀਤਾ । ਆਪ ਨੇ ਗੁਰ ਉਪਦੇਸ਼ ਦੀ ਏਨੀ ਤਕੜੀ ਕਮਾਈ ਕੀਤੀ ਕਿ ਲੋਕਾਂ ਦੀ ਨਿਗਾਹ ਵਿੱਚ ਨੀਵੀਂ ਜਾਤੀ ਦਾ ਛੀਂਬਾ ਅਖਵਾਉਣ ਵਾਲਾ, ਭਗਤ ਨਾਮਦੇਵ ਸ਼੍ਰੋਮਣੀ ਭਗਤ ਬਣ ਗਿਆ । ਭਗਤ ਨਾਮਦੇਵ ਜੀ ਦੀ ਪਤਨੀ ਦਾ ਨਾਮ ਸ਼੍ਰੀਮਤੀ ਰਾਜਾਬਾਈ ਸੀ। ਭਗਤ ਨਾਮਦੇਵ ਜੀ ਦੇ ਚਾਰ ਪੁੱਤਰ ਅਤੇ ਇਕ ਧੀ ਸੀ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :- (1) ਸ੍ਰੀ ਨਾਰਾਇਣ ਦਾਸ ਜੀ (2) ਸ੍ਰੀ ਮਹਾਂਦੇ ਵ ਜੀ (3) ਸ੍ਰੀ ਗੋਬਿੰਦ ਦਾਸ ਜੀ (4) ਸ੍ਰੀ ਵਿੱਠਲ ਦਾਸ ਜੀ ਅਤੇ ਪੁੱਤਰੀ ਆਊ ਬਾਈ ਜੀ । ਪੰਜ ਸਾਲ ਦੀ ਉਮਰ ਵਿੱਚ ਭਗਤ ਨਾਮਦੇਵ ਜੀ ਨੂੰ ਸਕੂਲ ਪੜ੍ਹਨ ਲਈ ਭੇਜਿਆ ਗਿਆ । ਉੱਥੇ ਭਗਤ ਜੀ ਨੇ ਆਪਣੇ ਅਧਿਆਪਕ ਨੂੰ ''ਬੀਠਲ ਗਿਆਨ'' ਸੁਣਾ ਕੇ ਹੈਰਾਨ ਕਰ ਦਿੱਤਾ । ਛੋਟੇ ਜਿਹੇ ਬਾਲਕ ਦੇ ਮੂੰਹ ਵਿੱਚੋਂ ਵੇਦਾਂ, ਪੁਰਾਣਾਂ ਅਤੇ ਸ਼ਾਸਤਰਾਂ ਦੀਆਂ ਗਿਆਨ ਭਰਪੂਰ ਗੱਲਾਂ ਸੁਣ ਕੇ ਅਧਿਆਪਕ ਦੰਗ ਰਹਿ ਗਿਆ । ਸ੍ਰੀ ਨਾਮਦੇਵ ਜੀ ਦੇ ਪਿਤਾ ਇਕ ਦਿਨ ਕਿਸੇ ਕੰਮ ਦੀ ਖਾਤਰ ਘਰ ਤੋਂ ਦੂਰ ਚਲੇ ਗਏ ਅਤੇ ਘਰ ਦੇ ਠਾਕੁਰਾਂ (ਪੱਥਰ-ਮੂਰਤੀਆਂ) ਨੂੰ ਭੋਗ ਲਵਾਉਣ ਅਰਥਾਤ ਦੁੱਧ ਪਿਲਾਉਣ ਲਈ ਭਗਤ ਨਾਮਦੇਵ ਜੀ ਨੂੰ ਜਾਣਾ ਪਿਆ । ਭਗਤ ਨਾਮਦੇਵ ਜੀ ਦੇ ਹਿਰਦੇ ਵਿੱਚੋਂ ਪ੍ਰੇਮ ਭਿੱਜੀ ਬੇਨਤੀ ਅਤੇ ਅਥਾਹ ਸ਼ਰਧਾ ਵੇਖ ਕੇ, ਸ੍ਰੀ ਭਗਵਾਨ ਨੇ ਪ੍ਰਗਟ ਹੋ ਕੇ ਦੁੱਧ ਪੀ ਲਿਆ ਅਤੇ ਦਰਸ਼ਨ ਦੇ ਦਿੱਤੇ ।

ਇਕ ਦਿਨ ਭਗਤ ਨਾਮਦੇਵ ਜੀ ਗਊਆਂ ਚਾਰਨ ਲਈ ਜਦੋਂ ਬਾਹਰ ਗਏ ਤਾਂ ਉੱਥੇ ਉਨ੍ਹਾਂ ਦੀ ਸਮਾਧੀ ਪ੍ਰਭੂ ਭਗਤੀ ਵਿੱਚ ਲੱਗ ਗਈ । ਏਨੇ ਨੂੰ ਇਕ ਸ਼ੇਰ ਆਇਆ, ਉਸ ਨੇ ਉੱਚੀ ਗਰਜ ਮਾਰੀ। ਗਊਆਂ ਡਰ ਕੇ ਦੂਰ ਭੱਜ ਗਈਆਂ ਪਰ ਨਾਮਦੇਵ ਜੀ ਨਿਰਭਉ ਸਮਾਧੀ ਵਿੱਚ ਲੀਨ ਰਹੇ । ਜਦੋਂ ਨੇਤਰ ਖੋਲ੍ਹੇ ਤਾਂ ਸਾਹਮਣੇ ਭਗਵਾਨ ਦੇ ਦਰਸ਼ਨ ਹੋਏ । ਨਾਮਦੇਵ ਜੀ ਦਾ ਵਿਆਹ ਪੁਰਵਾ ਨਗਰ ਦੇ ਸ੍ਰੀ ਗੋਬਿੰਦ ਸੇਠ ਦੀ ਪੁੱਤਰੀ ਰਾਜਾਬਾਈ ਨਾਲ ਹੋਇਆ । ਆਪ ਜੀ ਪਿਤਾ ਦੇ ਨਾਲ ਕਾਰ ਵਿਹਾਰ ਕਰਦੇ ਹੋਏ ਵੀ ਸੁਵਾਸ-ਸੁਵਾਸ ਸੁਰਤੀ ਪ੍ਰਭੂ-ਰੰਗ ਵਿੱਚ ਟਿਕਾਈ ਰੱਖਦੇ ਸਨ ।ਪੰਡਰਪੁਰ ਵਿੱਚ ਬੀਠਲ ਭਗਤਾਂ ਦੀ ਗਿਣਤੀ ਵਧੇਰੇ ਹੋਣ ਕਰਕੇ ਭਗਤ ਨਾਮਦੇਵ ਜੀ ਪਰਿਵਾਰ ਸਮੇਤ ਉੱਥੇ ਆ ਗਏ । ਮੰਦਰ ਵਿੱਚ ਬੈਠ ਕੇ ਛੈਣਿਆਂ (ਖੜਤਾਲਾਂ) ਨਾਲ ਜਦੋਂ ਵਜੂਦ ਵਿੱਚ ਆ ਕੇ ਪ੍ਰਭੂ-ਜਸ ਗਾਇਨ ਕਰਦੇ, ਉਦੋਂ ਮੰਦਰ ਦੇ ਸਭ ਪੁਜਾਰੀ-ਪੰਡਤ ਹੈਰਾਨ ਰਹਿ ਜਾਂਦੇ ਸਨ । ਬ੍ਰਾਹਮਣ-ਪੁਜਾਰੀ ਵਰਗ ਭਗਤ ਨਾਮਦੇਵ ਜੀ ਨਾਲ ਈਰਖਾ ਕਰਨ ਲੱਗ ਪਿਆ, ਕਿ ਇਕ ਸ਼ੂਦਰ ਨੇ ਇੱਥੇ ਆ ਕੇ ਮੰਦਰ ਦਾ ਅਨੁਸ਼ਾਸਨ ਭੰਗ ਕਰ ਦਿੱਤਾ ਹੈ । ਦੂਜੇ ਪਾਸੇ ਲੋਕਾਂ ਵਿੱਚ ਇਹ ਚਰਚਾ ਆਮ ਸੀ ਕਿ ਭਗਤ ਜੀ ਨੂੰ ਬਚਪਨ ਵਿੱਚ ਹੀ ਭਗਵਾਨ ਜੀ ਦੇ ਦਰਸ਼ਨ ਹੋ ਗਏ ਹਨ ।ਮਹਾਂਰਾਸ਼ਟਰ ਦੇ ਪਿੰਡ ਔਂਡ (ਜ਼ਿਲ੍ਹਾ ਪ੍ਰਬਣੀ) ਦੇ ਨਾਗਮੰਦਰ ਵਿੱਚ, ਜਦੋਂ ਉਹ ਆਪਣੇ ਆਤਮਿਕ-ਰੰਗ ਵਿੱਚ ਰੰਗੇ ਹੋਏ , ਪ੍ਰਭੂ-ਪ੍ਰੇਮ ਵਿੱਚ ਭਿੱਜ ਕੇ, ਭਜਨ ਗਾ ਰਹੇ ਸਨ ਤਾਂ ਪੁਜਾਰੀਆਂ ਨੇ ਭਗਤ ਨਾਮਦੇਵ ਜੀ ਨੂੰ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ । ਈਰਖਾਲੂਆਂ ਨੇ ਭਗਤ ਜੀ ਕੋਲੋਂ ਖੜਤਾਲਾਂ ਖੋਹ ਲਈਆਂ । ਭਗਤ ਜੀ ਮੰਦਰ ਦੇ ਪਿਛਲੇ ਪਾਸੇ ਜਾ ਕੇ ਰਾਮ-ਭਜਨ ਵਿੱਚ ਮਸਤ ਹੋ ਗਏ । ਆਪਣੇ ਪਿਆਰੇ ਦੀ ਵਡਿਆਈ ਕਰਵਾਉਣ ਲਈ ਅਤੇ ਉਸ ਦੀ ਲਾਜ ਰੱਖਣ ਲਈ, ਮੰਦਰ (ਦੇਹੁਰੇ) ਦਾ ਮੂੰਹ ਹੀ ਦੂਜੇ ਪਾਸੇ ਫੇਰ ਦਿੱਤਾ, ਜਿੱਧਰ ਨਾਮਦੇਵ ਜੀ ਬਿਰਾਜਮਾਨ ਸਨ ।

ਹਸਤ ਖੇਲਤ ਤੇਰੇ ਦੇਹੁਰੇ ਆਇਆ ।।
ਭਗਤਿ ਕਰਤ ਨਾਮਾ ਪਕਰਿ ਉਠਾਇਆ ।।
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ।।
ਛੀਪੇ ਕੇ ਜਨਮ ਕਾਹੇ ਕਉ ਆਇਆ ।। ਰਹਾਉ ।।
ਲੈ ਕਮਲੀ ਚਲਿਓ ਪਲਟਾਇ ।।
ਦੇਹੁਰੈ ਪਾਛੈ ਬੈਠਾ ਜਾਇ ।।
ਜਿਉ ਜਿਉ ਨਾਮਾ ਹਰਿ ਗੁਣ ਉਚਰੈ ।।

ਭਗਤਿ ਜਨਾ ਕਉ ਦੇਹੁਰਾ ਫਿਰੈ ।। (ਅੰਗ 1164)

ਇਕ ਦਿਨ ਭਗਤ ਨਾਮਦੇਵ ਜੀ ਦੇ ਪਰਿਵਾਰ ਦੀ ਛੰਨ (ਛਪਰੀ) ਨੂੰ ਅੱਗ ਲੱਗ ਗਈ ਤੇ ਵੇਖਦਿਆਂ-ਵੇਖਦਿਆਂ ਸੜ ਕੇ ਸੁਆਹ ਹੋ ਗਈ । ਪਰਿਵਾਰ ਦੇ ਜੀਆਂ ਨੂੰ ਚਿੰਤਾ ਲੱਗ ਗਈ ਕਿ ਹੁਣ ਕੀ ਕੀਤਾ ਜਾਵੇ ? ਪਰ ਭਗਤ ਨਾਮਦੇਵ ਜੀ ਆਪਣੇ ਪਿਆਰੇ - ਪ੍ਰਭੂ ਦੀ ਯਾਦ ਵਿੱਚ ਲੀਨ ਹੋ ਗਏ । ਰਾਤ ਦਾ ਹਨ੍ਹੇਰਾ ਹੋਇਆ । ਇਕ ਵਿਅਕਤੀ (ਬੇਢੀ) ਆਇਆ । ਉਹ ਰਾਤੋ-ਰਾਤ ਛੰਨ ਬਣਾ ਕੇ ਚਲਾ ਗਿਆ । ਪਿਤਾ ਜੀ ਨੇ ਮਜਦੂਰੀ (ਪੈਸੇ) ਪੁੱਛੀ ਤਾਂ ਉਸਨੇ ਕਿਹਾ ਕਿ ਉਹ "ਨਾਮਦੇਵ ਜੀ" ਕੋਲੋਂ ਮਜਦੂਰੀ ਆਪੇ ਹੀ ਲੈ ਲਵੇ ਗਾ । ਦਿਨ ਵੇਲੇ ਗੁਆਂਢਣ ਨੇਂ ਭਗਤ ਜੀ ਨੂੰ ਆਖਿਆ ਕਿ ਉਹ ਦੁਗਣੀ ਮਜਦੂਰੀ ਦੇ ਦੇਵੇਗੀ, ਉਸ ਲਈ ਵੀ ਇਕ ਇਹੋ ਜਿਹੀ ਸੁੰਦਰ ਛੰਨ ਬਣਵਾ ਦੇਵੇ । ਭਗਤ ਨਾਮਦੇਵ ਜੀ ਨੇ ਗੁਆਂਢਣ ਨੂੰ ਸਮਝਾਇਆ ਕਿ ਉਹ ਮੇਰਾ ਬੇਢੀ (ਪ੍ਰੀਤਮ) ਮਾਇਆ ਨਹੀਂ ਲੈਂਦਾ । ਸਗੋਂ ਉਹ ਤਾਂ ਪ੍ਰੀਤ ਦੀ ਮਜਦੂਰੀ ਮੰਗਦਾ ਹੈ । ਉਹ ਹਰ ਕਿਸੇ ਦੀ ਛੰਨ ਨਹੀਂ ਬਣਾਉਂਦਾ । ਉਹ ਬੇਅੰਤ ਹੈ । ਭਗਤ ਨਾਮਦੇਵ ਜੀ ਬ੍ਰਹਮ ਵਿੱਚ ਲੀਨ ਹੋ ਚੁੱਕੇ ਸਨ। ਇਹ ਸਭ ਉਨ੍ਹਾਂ ਦੀ ਵੱਡੀ ਕਮਾਈ ਦਾ ਪਰਤਾਪ ਸੀ। ਕਪਿਲਧਾਰਾ ਕਸਬੇ ਵਿੱਚ ਬ੍ਰਾਹਮਣ ਕਮਲਸਰ ਅਤੇ ਉਸਦੀ ਪਤਨੀ ਸ਼ੁੱਧਮਤੀ ਦਾ ਭੋਜਨ ਛਕਣ ਸਮੇ, ਉਨ੍ਹਾਂ ਦੇ ਮਰੇ ਹੋਏ (ਸੱਪ ਦੇ ਡੰਗ ਨਾਲ) ਬੱਚੇ ਨੂੰ ਵੀ ਭਗਤ ਜੀ ਨੇ ਪ੍ਰਭੂ-ਕ੍ਰਿਪਾ ਨਾਲ ਜਿੰਦਾ ਕਰ ਦਿੱਤਾ ਸੀ। ਮਾਰਵਾੜ (ਰਾਜਸਥਾਨ) ਦੇ ਇਲਾਕੇ ਵਿੱਚ, ਜਦੋਂ ਭਗਤ ਜੀ ਨੇ ਖੂਹ ਤੋਂ ਜਲ ਛਕਣ ਦੀ ਇੱਛਾ ਜਾਹਰ ਕੀਤੀ ਤਾਂ ਖੂਹ ਦਾ ਪਾਣੀ ਆਪਣੇ ਆਪ ਹੀ ਉਤਾਂਹ ਚੜ੍ਹ ਆਇਆ । ਇਸ ਪ੍ਰਕਾਰ ਭਗਤ ਨਾਮਦੇਵ ਜੀ ਦਿੱਲੀ, ਦਵਾਰਕਾ, ਮਾਰਵਾੜ, ਮਥੁਰਾ, ਬਿੰਦ੍ਰਾਬਨ, ਹਰਿਦੁਆਰ, ਜਵਾਲਾਪੁਰ ਆਦਿ ਥਾਵਾਂ 'ਤੇ ਪ੍ਰਭੂ ਉਪਦੇਸ਼ ਕਰਨ ਤੋਂ ਬਾਅਦ, ਪੰਜਾਬ ਦੇ ਇਲਾਕੇ ਵਿੱਚ ਪ੍ਰਵੇਸ਼ ਕਰ ਗਏ ।ਪੰਜਾਬ ਵਿੱਚ ਭਗਤ ਜੀ ਸਰਵ-ਪ੍ਰਥਮ ਪਿੰਡ ਭੂਤਵਿੰਡ (ਜ਼ਿਲ੍ਹਾ ਅਮ੍ਰਿਤਸਰ) ਵਿਚ ਠਹਿਰੇ । ਇੱਥੇ ਉਨ੍ਹਾਂ ਦੇ ਇਕ ਸ਼ਰਧਾਲੂ ਵਿਧਵਾ "ਅੜੋਲੀ" ਨਾਮਕ ਔਰਤ ਦੇ ਮਿਤ੍ਰਕ ਬੱਚੇ ਨੂੰ, ਪ੍ਰਭੂ ਜੀ ਦੀ ਕ੍ਰਿਪਾ ਨਾਲ ਜਿੰਦਾ ਕਰ ਦਿੱਤਾ ਅਤੇ ਬਚਨ ਕੀਤਾ - "ਈਸ਼ਵਰ ਹੀ ਬਹੁੜਿਆ ਹੈ ।"ਇਸ ਪ੍ਰਕਾਰ ਉਸ ਬਾਲਕ ਦਾ ਨਾਮ "ਬਹੁੜ ਦਾਸ" ਪ੍ਰਚਲਤ ਹੋਇਆ । ਜੋ ਮਾਂ-ਪੁੱਤ ਦੋਵੇ ਭਗਤ ਜੀ ਦੇ ਸਦੀਵੀ ਸ਼ਰਧਾਲੂ ਬਣੇ ਰਹੇ ਅਤੇ ਉਨ੍ਹਾਂ ਨੇ ਭਗਤ ਨਾਮਦੇਵ ਜੀ ਦਾ ਹਰ ਹੁਕਮ ਸਤ ਕਰਕੇ ਮੰਨਿਆ । ਇਸ ਤੋਂ ਬਾਅਦ ਭਗਤ ਨਾਮਦੇਵ ਜੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ "ਮਰੜੀ" ਵਿਚ ਚਲੇ ਗਏ । ਪਿੰਡ ਭੱਟੀਵਾਲ ਵਿੱਚ ਇਕ ਮਰਾਸੀ ਵੱਲੋਂ ਮਖੌਲ ਨਾਲ ਜਮੀਨ ਵਿੱਚ ਗੱਡੀ ਹੋਈ, ਬੇਰੀ ਦੇ ਸੁੱਕੇ ਡੰਡੇ ਦੀ ਖੁੰਡੀ ਨੂੰ ਭਗਤ ਜੀ ਨੇ ਹਰਾ ਭਰਾ ਕਰ ਦਿੱਤਾ । ਇਹ ਬੇਰੀ ਸਾਹਿਬ ਅੱਜ ਵੀ ਮੌਜੂਦ ਹੈ ਅਤੇ ਇਸ ਨੂੰ ਬੇਰ ਲਗਦੇ ਹਨ । ਪਿੰਡ ਸੁਖੇਵਾਲ ਦੇ ਲੱਧੇ ਵਪਾਰੀ ਨੇ, ਜਦੋਂ ਆਪਣੇ ਨਿਤ ਕ੍ਰਮ ਅਨੁਸਾਰ ਭਗਤ ਨਾਮਦੇਵ ਜੀ ਦੇ ਡੇਰੇ ਵਿਖੇ ਦੀਵੇ ਵਿੱਚ ਤੇਲ ਪਾਇਆ ਤਾਂ ਭਗਤ ਜੀ ਦੀ ਕਿਰਪਾ ਸਦਕਾ, ਲੱਧੇ ਵਪਾਰੀ ਦੀਆਂ ਖਾਲੀ ਕੁੱਪੀਆਂ ਵੀ ਤੇਲ ਨਾਲ ਭਰ ਗਈਆਂ । ਇਕ ਜੱਟ ਵਲੋਂ ਭਗਤ ਜੀ ਨੂੰ ਵਿਹਲੇ-ਰਹਿਣ ਦਾ ਮਿਹਣਾ ਮਾਰਨ 'ਤੇ ਭਗਤ ਜੀ ਨੇ ਜੱਟ ਨਾਲ ਪੂਰਾ ਦਿਨ ਕਣਕ ਦੀ ਵਾਢੀ ਕਰਵਾਈ ।

ਕਣਕ ਦੀਆਂ ਭਰੀਆਂ ਢੋਹੀਆਂ ਅਤੇ ਭਾਈ ਜਲ੍ਹੋ ਜੀ ਰਾਹੀਂ ਉਸ ਨੂੰ ਪਰਮਾਰਥ ਦਾ ਉਪਦੇਸ਼ ਕੀਤਾ। ਇਨ੍ਹਾਂ ਦਿਨਾਂ ਵਿੱਚ ਭਗਤ ਜੀ ਨੇ ਆਪਣੇ ਸੇਵਕ ਸ੍ਰੀ ਬਹੁੜ ਦਾਸ ਜੀ ਨੂੰ ਭੂਤਵਿੰਡ ਪਿੰਡ ਤੋਂ ਆਪਣੇ ਪਾਸ ਬੁਲਾ ਲਿਆ। ਬਾਬਾ ਬਹੁੜ ਦਾਸ ਜੀ ਆਪਣੀ ਮਾਤਾ ਸਮੇਤ, ਆਈਆਂ ਸੰਗਤਾਂ ਦੀ ਲੰਗਰ ਆਦਿ ਨਾਲ ਸੇਵਾ ਕਰਨ ਲੱਗੇ । ਭਾਈ ਫਿਰਨੇ ਨੂੰ ਉਪਦੇਸ਼ ਕਰਨ ਉਪਰੰਤ ਭਗਤ ਜੀ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ "ਘੁਮਾਣ" ਵਿੱਚ ਆ ਟਿਕੇ । ਪਿੰਡ ਮਾੜੀ-ਬੁਚੀਆਂ ਵਿੱਚ, ਇਲਾਕੇ ਦੇ ਚੌਧਰੀ ਅਕਬਰ ਅਲੀ (ਰਾਜਪੂਤ) ਨਾਲ ਲੜਾਈ ਵਿੱਚ ਭਾਈ ਫਿਰਨਾ ਜੀ ਲੜਦੇ-ਲੜਦੇ ਸ਼ਹੀਦ ਹੋ ਗਏ ਅਤੇ ਬਿਨਾਂ ਸਿਰ ਦੇ ਹੀ ਲੜਦੇ ਰਹੇ । ਭਗਤ ਨਾਮਦੇਵ ਜੀ ਨੇ ਆਪਣੇ ਹੱਥੀਂ ਭਾਈ ਫਿਰਨਾ ਜੀ ਦਾ ਸੰਸਕਾਰ ਕੀਤਾ । ਘੁਮਾਣ ਵਿਖੇ ਭਾਈ ਫਿਰਨਾ ਜੀ ਦੀ ਸਮਾਧ ਬਣੀ ਹੋਈ ਹੈ । ਇਕ ਵੇਰੀ ਪਿੰਡ ਮਰੜੀ (ਗੁਰਦਾਸਪੁਰ) ਦਾ ਸ਼ਰਧਾਲੂ ਧਰਮਦਾਸ, ਭਗਤ ਨਾਮਦੇਵ ਜੀ ਦੇ ਦਰਸ਼ਨ ਕਰਨ ਲਈ ਘੁਮਾਣ ਆਇਆ । ਉਸ ਨੇ ਆਪਣੀ ਲੜਕੀ ਦਾ ਰਿਸ਼ਤਾ ਬਾਬਾ ਬਹੁੜ ਦਾਸ ਨੂੰ ਕਰਨ ਲਈ ਭਗਤ ਨਾਮਦੇਵ ਜੀ ਨੂੰ ਬੇਨਤੀ ਕੀਤੀ । ਬੇਨਤੀ ਸਵੀਕਾਰਦੇ ਹੋਏ ਸ੍ਰੀ ਬਹੁੜਦਾਸ ਜੀ ਦਾ ਵਿਆਹ ਪਿੰਡ ਮਰੜੀ ਦੇ ਸ੍ਰੀ ਧਰਮਦਾਸ ਜੀ ਦੀ ਪੁਤੱਰੀ ਬੀਬੀ ਸੁੱਲਖਣੀ ਨਾਲ ਹੋਇਆ । ਜਿੱਥੇ ਅੱਜ ਕੱਲ੍ਹ ਪਿੰਡ ਮਰੜੀ ਵਿਖੇ ਗੁਰਦੁਆਰਾ ਹੈ । ਇਥੇ ਇਸ ਸੁਭਾਗੀ ਜੋੜੀ ਦਾ ਵਿਆਹ ਹੋਇਆ ਸੀ ।

***ਬਾਕੀ ਸਫ਼ਾ 30 'ਤੇ***

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਕਾਰ ਸੇਵਾ

ਕੰਮ ਕਾਰ ਜੇ ਤੇਰੇ ਨਹੀਂ ਕੋਲ ਸੱਜਣਾ,
ਸ਼ੁਰੂ ਕਰ ਲੈ ਫੇਰ ਤੂੰ ਕਾਰ ਸੇਵ੍ਹਾ।
ਕਾਰ ਹੋਵੇਗੀ ਲਿਸ਼ਕਦੀ ਕੋਲ ਤੇਰੇ,
ਨਾਲ ਸੇਵਾ ਦਾ ਮਿਲੇਗਾ ਖੂਬ ਮੇਵਾ।
ਉੱਚੇ ਹਲਕਿਆਂ ਵਿੱਚ ਹੋਊ ਪਹੁੰਚ ਤੇਰੀ,
ਤੂੰ ਚਮਕੇਂਗਾ ਮੁੰਦਰੀ ਵਿੱਚ ਥੇਵਾ।
'ਸੰਤ ਸੰਤ' ਪੁਕਾਰੇਗੀ ਕੁੱਲ ਦੁਨੀਆਂ,
ਸੱਚ ਮੰਨ ਇਹ ਕੈਲਵੀ ਲਾਏ ਟੇਵਾ।

## ਧਰਮ ਰਾਜਨੀਤੀ

ਧਰਮ ਰਹਿ ਗਿਆ ਹੁਣ ਦਬੇਲ ਬਣ ਕੇ,
ਧਰਮ ਉੱਤੇ ਅਸਵਾਰ ਹੈ ਰਾਜਨੀਤੀ।
ਨਾਮ, ਦਾਨ, ਇਸ਼ਨਾਨ ਤੇ ਗਈ ਸੇਵਾ,
ਲੁੱਟਾਂ, ਘਪਲਿਆਂ ਦੀ ਚਲ ਪਈ ਨੀਤੀ।
ਲੀਡਰ ਛਕਦੇ ਲਾਹ ਮਲਾਈ ਮੱਖਣ,
ਬਾਕੀ ਸੇਵਕਾਂ ਬਚਦੀ ਛਾਛ ਪੱਤੀ।
ਗੁਰੂ ਘਰਾਂ ਦੀ ਸੇਵਾ, ਸੰਭਾਲ ਬਾਰੇ,
ਦੱਸੇ ਕੈਲਵੀ ਖੋਲ੍ਹ ਕੇ ਹੋਈ ਬੀਤੀ,

## ਅਗੀਆਨੀ

ਫੂਕ ਮਾਰ ਅਗਿਆਨੀ ਇਹ ਆਖਦਾ ਏ,
ਕਰ ਦੇਊਂ ਮੈਂ ਸੂਰਜ ਦਾ ਸੇਕ ਮੱਠਾ,
ਗਿਆਨ ਧਿਆਨ ਦੇ ਨਾਮ ਤੋਂ ਵੱਟ ਪਾਸਾ,
ਕਰਦਾ ਰਹੇ ਉਹ ਕੂੜ ਕਬਾੜ ਕੱਠਾ।
ਮੰਜ਼ਿਲ ਮਿੱਥ ਕੇ ਸੇਧ ਵਿੱਚ ਨਹੀਂ ਚਲਦਾ,
ਰਹੇ ਉਦ੍ਹੇ ਵਿਸ਼ਵਾਸ਼ ਦਾ ਮਹਿਲ ਢੱਠਾ।
ਸਮਝੇ ਕੈਲਵੀ ਮਾਇਆ ਦੇ ਢੇਰ ਉੱਤੇ,
ਉਹਦਾ ਰਹੇਗਾ ਸਦਾ ਲਈ ਪਲੰਘ ਡੱਠਾ।

## ਮਿੱਟੀ

ਧਰਮ ਵਿੱਚ ਮਿੱਟੀ ਸਿਆਸਤ ਵਿੱਚ ਮਿੱਟੀ,
ਮਿੱਟੀ ਜੰਮੀ ਪਿਆਰ ਦੀ ਖੀਰ ਉੱਤੇ।
ਮਿੱਟੀ ਮਿੱਟੀ ਹੈ ਚਾਰ ਚੁਫੇਰ ਸਾਈਂ,
ਮਿੱਟੀ ਹੁੰਦਾ ਹੈ ਬੰਦਾ ਅਖੀਰ ਉੱਤੇ।
ਸਾਬਣ ਮਲ ਮਲ ਹਰ ਕੋਈ ਲਾਹੇ ਮਿੱਟੀ,
ਜਿਹੜੀ ਜੰਮਦੀ ਉਹਦੇ ਸਰੀਰ ਉੱਤੇ।
ਮਿੱਟੀ ਕੈਲਵੀ ਕੋਈ ਨਾ ਧੋਵੰਦਾ ਉਹ,
ਜਿਹੜੀ ਪੈਂਦੀ ਹੈ ਨਿੱਤ ਜ਼ਮੀਰ ਉੱਤੇ।

## ਅਸਲ ਲੀਡਰ

ਅਸਲ ਲੀਡਰ ਦੀ ਇਹ ਪਛਾਣ ਪੱਕੀ,
ਰਾਹ ਦੇਵੇ ਨਾ, ਰੱਖੇ ਬਹਾਨਿਆਂ 'ਚ।
ਨਾਅਰਾ ਏਕਤਾ ਦਾ ਲਾਵੇ ਗੱਜ ਵੱਜ ਕੇ,
ਵੰਡੇ ਜਨਤਾ ਨੂੰ ਵੱਖ ਵੱਖ ਖਾਨਿਆਂ 'ਚ।
ਭ੍ਰਿਸ਼ਟਾਚਾਰ ਵੀ ਕਰੇ ਸਫਾਈ ਸੇਤੀ,
ਐਵੇਂ ਉਲਝੇ ਨਾ ਧੇਲਿਆਂ ਆਨਿਆਂ 'ਚ।
ਵੰਡੇ ਸੀਰਨੀਂ ਕੈਲਵੀ ਕੋੜਮੇ ਨੂੰ,
ਫੁੱਟ ਪਾ ਕੇ ਰੱਖੇ ਬੇਗਾਨਿਆਂ 'ਚ।

9878381474

## ਕਾਵਿ ਕਿਆਰੀ

### ਸੌਲਾਂ ਆਨੇ ਸੱਚ

ਬਿਨਾਂ ਸਰੋਤਿਆਂ ਵਕਤੇ ਨੂੰ ਕੌਣ ਪੁਛਦੈ,
ਸਰੋਤਿਆਂ ਨਾਲ ਹੀ ਵਕਤਾ ਪਛਾਣ ਹੁੰਦਾ।
ਬਿਨਾਂ ਪਾਠਕਾਂ ਪੱਤ੍ਰਿਕਾ ਕਿਸ ਕੰਮ ਦੀ,
ਨਾਲ ਪਾਠਕਾਂ ਮਸ਼ਹੂਰ ਜਹਾਨ ਹੁੰਦਾ।
ਵੀਰ ਵੀਰਾਂ ਦੇ ਨਾਲ ਹੀ ਸੋਭਦੇ ਨੇ,
ਵੀਰਾਂ ਨਾਲ ਹੀ ਵੀਰਾਂ ਦਾ ਮਾਨ ਹੁੰਦਾ।
ਮਾਂ ਬਿਨਾਂ ਕੀ ਪੁੱਤਰ ਦੀ ਜ਼ਿੰਦਗੀ ਏ,
ਪੁੱਤਰ ਮਾਂ ਦੇ ਲਈ ਨਿਸ਼ਾਨ ਹੁੰਦਾ।
ਭਰੂਣ ਹੱਤਿਆ ਜਿਹਾ ਨਾਂ ਪਾਪ ਕੋਈ,
ਇਸਤ੍ਰੀ ਬਿਨਾਂ ਨਾਂ ਕਦੇ ਜਹਾਨ ਹੁੰਦਾ।
ਰੁੱਖਾਂ ਬਿਨਾਂ ਨਾਂ ਕਦੇ ਵੀ ਧਰਤ ਸੋਹਵੇ,
ਵਾਤਾਵਰਨ ਦਾ ਬੜਾ ਨੁਕਸਾਨ ਹੁੰਦਾ।
ਲਾਪ੍ਰਵਾਹੀ ਨਾਂ ਕਦੇ ਵੀ ਰਾਸ ਆਵੇ,
ਕੰਮ ਵਿੱਚ ਨਾਂ ਜੇ ਧਿਆਨ ਹੁੰਦਾ।
ਸਹਿਯੋਗ ਨਾਲ ਹੀ ਸਫਲਤਾ ਸਦਾ ਮਿਲਦੀ,
ਸਹਿਯੋਗ ਨਾਲ ਹਰ ਕੰਮ ਅਸਾਨ ਹੁੰਦਾ।
ਮਾਇਆ ਬਿਨਾਂ ਨਾਂ ਕੋਈ ਵੀ ਕੰਮ ਸੌਰੇ,
ਮਾਇਆ ਨਾਲ ਹੀ ਸਭਦਾ ਗੁਜ਼ਰਾਨ ਹੁੰਦਾ।
ਰਿਸ਼ਵਤ ਲੈਣੀ ਤੇ ਦੇਣੀ ਹਨ ਜੁਰਮ ਦੋਵੇ,
ਕਾਮਯਾਬ ਨਾ ਝੂਠਾ ਇਨਸਾਨ ਹੁੰਦਾ।
ਵਿਦਿਆ ਬਿਨਾਂ ਨਾਂ ਬੰਦੇ ਦੀ ਸ਼ਾਨ ਬਣਦੀ,
ਪੜ੍ਹਿਆ ਲਿਖਿਆ ਹੀ ਇਕ ਵਿਦਵਾਨ ਹੁੰਦਾ।
ਵਹਿਮਾਂ ਭਰਮਾਂ ਦੇ ਵਿੱਚ ਨਾ ਫਸੇ ਕੋਈ,
ਮਾਇਆ ਸਮਾਂ ਤੇ ਸਿਹਤ ਦਾ ਘਾਣ ਹੁੰਦਾ।
ਏਕੇ ਵਿੱਚ ਹੀ ਬਰਕਤਾਂ ਸਾਰੀਆਂ ਨੇ,
ਏਕਾ ਸਭ ਤੋਂ ਕਹਿੰਦੇ ਬਲਵਾਨ ਹੁੰਦਾ।
ਜਿਹੜਾ ਸਭਦਾ ਹੀ ਭਲਾ ਸੋਚਦਾ ਹੈ,
ਉਹਦਾ ਸਦਾ ਸਹਾਈ ਭਗਵਾਨ ਹੁੰਦਾ।
ਜਿਵੇਂ ਦੁੱਧ ਬਗ਼ੈਰ ਨਾ ਖੀਰ ਬਣਦੀ,
ਬਿਨਾਂ ਗੁਰੂ ਦੇ ਕਦੇ ਨਾ ਗਿਆਨ ਹੁੰਦਾ।
ਗੁਰਬਾਣੀ ਵਿੱਚ ਜੋ ਸਦਾ ਵਿਸ਼ਵਾਸ ਰੱਖਦਾ,
ਪ੍ਰਾਣੀ ਜਾਚਕਾਂ ਉਹ ਪ੍ਰਵਾਨ ਹੁੰਦਾ।

ਮਾਸਟਰ ਸੁਖਦੇਵ ਸਿੰਘ ਜਾਚਕ
9464005685

### ਅਸੈਂਬਲੀ ਦੀਆਂ ਚੋਣਾਂ ਦੀ ਤਿਆਰੀ

ਆਈ ਇਲੈਕਸ਼ਨ ਸਟੇਟ ਅਸੈਂਬਲੀ ਦੀ,
ਤੋਲਣ ਲੱਗੇ ਨੇ ਲੀਡਰ ਪਰ ਮੀਆਂ,
ਸਾਰੇ ਬੈਠਕੇ ਏਹੋ ਵਿਚਾਰ ਕਰਦੇ,
ਕਿਵੇਂ ਹੋਵੇ ਇਹ ਮੋਰਚਾ ਸਰ ਮੀਆਂ।
ਚਾਹਵਾਨ ਟਿਕਟਾਂ ਦੇ ਭਰਦੇ ਥੈਲੀਆਂ ਨੂੰ,
ਪਹੁੰਚਾਉਣ ਲੱਗੇ ਨੇ ਲੀਡਰ ਦੇ ਘਰ ਮੀਆਂ।
ਕੁਝ ਇਲਾਕੇ 'ਚੋਂ ਸਮਰਥਕ ਕਰ ਇੱਕਠੇ,
ਹਾਈ ਕਮਾਨ ਦੇ ਪਹੁੰਚੇ ਦਰ ਮੀਆਂ।
ਦਿਉ ਸਾਨੂੰ ਵੀ ਮੌਕਾ ਇੱਕ ਵਾਰੀ,
ਚਾਰਾ (ਚੋਗਾ) ਅਸੀਂ ਵੀ ਲਈਏ ਕੁਝ ਚਰ ਮੀਆਂ।
ਆਸ਼ੀਰਵਾਦ ਤੁਹਾਡਾ ਜੇ ਸਿਰ ਤੇ,
ਕ੍ਰਿਪਾ ਤੁਹਡੀ ਨਾਲ ਜਾਈਏ ਤਰ ਮੀਆਂ।
ਅੱਜ ਦੇ ਖੁੰਝੇ ਨਾ ਮੁੜ ਕੇ ਰਾਸ ਆਉਣੇ,
ਸਾਨੂੰ ਲਗਿਆ ਏਹੋ ਹੀ ਡਰ ਮੀਆਂ।
ਹਰ ਬੋਲ ਤੁਹਾਡੇ ਨੂੰ ਹੁਕਮ ਮੰਨਿਆ,
ਸੀਸ ਝੁੱਕਾਈਏ ਤੁਹਾਡੇ ਹੀ ਦਰ ਮੀਆਂ।
ਤੁਹਾਡੇ ਇਕ ਇਸ਼ਾਰੇ ਤੇ ਕਤਲ ਕੀਤੇ,
ਲਾ ਅੱਗਾਂ ਫੂਕੇ ਲੋਕਾਂ ਦੇ ਘਰ ਮੀਆਂ।
ਫੰਡ ਪਾਰਟੀ ਦਾ ਜਮਾ ਕਰਵਾ ਰਹੇ ਹਾਂ,
ਚਾਹ ਪਾਣੀ ਲੀਡਰਾਂ ਦਾ ਸਾਡੇ ਘਰ ਮੀਆਂ।

# ਨਸ਼ਿਆਂ ਦਾ ਮੁਫ਼ਤ ਇਲਾਜ

**ਮਾਸਟਰ ਸੁਖਦੇਵ ਸਿੰਘ ਕਲੇਰ**

ਅੱਜ ਦੇ ਯੁੱਗ ਵਿੱਚ ਸਿਰਫ ਪੰਜਾਬ ਹੀ ਨਹੀਂ ਸਗੋਂ ਪੂਰਾ ਦੇਸ਼ ਹੀ ਨਸ਼ਿਆਂ ਦੇ ਹੜ੍ਹ ਦੀ ਲਪੇਟ ਵਿੱਚ ਘਿਰਿਆ ਹੋਇਆ ਹੈ। ਨਸ਼ੇ ਦੀ ਵਰਤੋਂ ਕਰਨ ਵਾਲਾ ਹਰ ਵਿਅਕਤੀ ਅੱਜ ਲਾਹਨਤ ਭਰੀ ਜ਼ਿੰਦਗੀ ਜਿਉਣ ਲਈ ਮਜ਼ਬੂਰ ਹੈ। ਹਿੰਦੁਸਤਾਨ ਦੀ ਸਥਿਤੀ ਇੱਥੋਂ ਤੱਕ ਚਿੰਤਾ ਗ੍ਰਸਟ ਬਣੀ ਹੋਈ ਹੈ ਕਿ ਸਾਡੇ ਪਵਿੱਤਰ ਸਮਾਜ ਦੀ ਨਾਰੀ ਵੀ ਹੌਲੀ-ਹੌਲੀ ਨਸ਼ਿਆਂ ਦੀ ਜਕੜ ਵਿੱਚ ਜਕੜੀ ਜਾ ਰਹੀ ਹੈ। ਵੱਡੇ-ਵੱਡੇ ਸ਼ਹਿਰਾਂ ਅਤੇ ਕਾਲਜਾਂ ਦੇ ਹੋਸਟਲਾਂ ਵਿੱਚ ਵਿਸਕੀ, ਬਰਾਂਡੀ ਅਤੇ ਸਿਗਰਟ ਦਾ ਇਸਤੇਮਾਲ ਕਰਦੀਆਂ ਔਰਤਾਂ ਦੀ ਗਿਣਤੀ ਭਾਵੇਂ ਥੋੜੀ ਹੈ ਪ੍ਰੰਤੂ ਇਸ ਗਿਣਤੀ ਦੇ ਵਧਣ ਦੀ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਪੰਜਾਬ ਦੀ ਜਵਾਨੀ ਨਸ਼ਿਆਂ ਦੇ ਪ੍ਰਭਾਵ ਹੇਠ ਇੱਥੋਂ ਤੱਕ ਗ੍ਰਸੀ ਹੋਈ ਹੈ ਕਿ ਕੋਈ ਵੀ ਐਸਾ ਨਸ਼ਾ ਨਹੀਂ ਹੈ ਜੋ ਪੰਜਾਬ ਵਿੱਚ ਵਰਤਿਆ ਨਾ ਜਾਂਦਾ ਹੋਵੇ। ਨਸ਼ੇ ਦੀ ਅਧੀਕ ਮਾਤਰਾ ਵਿੱਚ ਸੇਵਨ ਕਰਨ ਵਾਲੇ ਮਨੁੱਖ ਦੇ ਦਿਮਾਗ ਦੀਆਂ ਬਰੀਕ ਨਾੜੀਆਂ ਸੁੱਕਣ ਲੱਗ ਜਾਂਦੀਆਂ ਹਨ। ਜਿਸ ਕਰਕੇ ਨਸ਼ਾ ਕਰਨ ਵਾਲਾ ਮਨੁੱਖ ਜਲਦੀ ਹੀ ਅੰਨ੍ਹੇਪਣ ਦਾ ਸ਼ਿਕਾਰ ਹੋ ਜਾਂਦਾ ਹੈ ਜਾਂ ਫਿਰ ਮਾਨਸਿਕ ਤੌਰ ਤੇ ਰੋਗੀ ਵੀ। ਨਸ਼ਾ ਕਰਨ ਕਰਕੇ ਮਨੁੱਖ ਦੇ ਸਰੀਰ ਦੀਆਂ ਅੰਦਰੂਨੀ ਨਾੜੀਆਂ ਵੀ ਸੁੰਗੜਨ ਲੱਗ ਜਾਂਦੀਆਂ ਹਨ। ਜਿਸ ਕਰਕੇ ਮਨੁੱਖ ਅਧਰੰਗ ਦਾ ਸ਼ਿਕਾਰ ਵੀ ਸਹਿਜੇ ਹੀ ਹੋ ਜਾਂਦਾ ਹੈ। ਨਸ਼ਿਆਂ ਕਰਕੇ ਸਰੀਰਕ ਤੌਰ ਤੇ ਕਮਜ਼ੋਰ ਹੋਇਆ ਮਨੁੱਖ ਔਲਾਦ ਪੈਦਾ ਕਰਨ ਦੇ ਕਾਬਲ ਵੀ ਨਹੀਂ ਰਹਿੰਦਾ। ਨਸ਼ਿਆਂ ਕਰਕੇ ਔਰਤ ਵਿੱਚ ਬਾਂਝਪਣ ਪੈਦਾ ਹੁੰਦਾ ਹੈ। ਨਸ਼ਿਆਂ ਦੇ ਕਾਰਨ ਹੀ ਦੰਗੇ ਫਸਾਦ, ਲੜਾਈ ਝਗੜੇ ਰੋਜ਼ਾਨਾ ਹੀ ਕਿਤੇ ਦੇਖਣ ਸੁਣਨ ਵਿੱਚ ਆਉਂਦੇ ਹਨ। ਨਸ਼ਿਆਂ ਕਾਰਨ ਮੁਨੁੱਖ ਨੂੰ ਹੋਰ ਵੀ ਕਈ ਅਲਾਮਤਾਂ ਲੱਗ ਜਾਂਦੀਆਂ ਹਨ। ਬਾਰਡਰ ਸਕਿਓਰਿਟੀ ਫੋਰਸ ਦੇ ਰਿਟਾਇਰ ਇੰਨਸਪੈਕਟਰ ਬਲਜੀਤ ਸਿੰਘ ਕਕੜਾਂ ਵਾਲੇ ਦੀ ਰਿਪੋਰਟ ਅਨੁਸਾਰ ਪੰਜਾਬ ਵਿੱਚ ਨਸ਼ਿਆਂ ਦੀ ਸਮਗਲਿੰਗ ਸਰਹੱਦ ਪਾਰ ਤੋਂ ਇਸ ਲਈ ਹੋ ਰਹੀ ਹੈ ਕਿ ਸਾਰੇ ਬਾਹਰੀ ਦੁਸ਼ਮਣ ਦੇਸ਼, ਸਾਡੇ ਦੇਸ਼ ਦੀ ਜੁਆਨੀ ਨੂੰ ਨਸ਼ਿਆਂ ਨਾਲ ਤਬਾਹ ਕਰਕੇ ਸਾਡੇ ਦੇਸ਼ ਉੱਪਰ ਹਮਲਾ ਕਰਕੇ ਸਾਡੇ ਦੇਸ਼ ਉੱਤੇ ਕਬਜ਼ਾ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ ਸਾਡੇ ਆਜ਼ਾਦ ਭਾਰਤ ਨੂੰ ਦੁਬਾਰਾ ਗੁਲਾਮ ਬਣਾਉਣ ਦੀਆਂ ਸਕੀਮਾਂ ਲਗਾਤਾਰ ਘੜੀਆਂ ਜਾ ਰਹੀਆਂ ਹਨ। ਇਹਨਾਂ ਹੀ ਸਕੀਮਾਂ ਤਹਿਤ ਬਾਹਰੀ ਖੁਫੀਆ ਏਜੰਸੀਆਂ ਨੇ ਸਾਡੇ ਆਜ਼ਾਦ ਭਾਰਤ ਵਿੱਚ ਗੁਪਤ ਅੱਡੇ ਕਾਇਮ ਕਰਕੇ ਪੈਸੇ ਦੇ ਲਾਲਚ ਨਾਲ ਕੁਝ ਭਾਰਤੀ ਲੋਕਾਂ ਨੂੰ ਖਰੀਦ ਰੱਖਿਆ ਹੈ। ਇਹਨਾਂ ਹੀ ਖਰੀਦੇ ਹੋਏ ਲੋਕਾਂ ਰਾਹੀਂ ਪਹਿਲਾਂ ਤਾਂ ਨਸ਼ੇ ਮੁਫ਼ਤ ਵੰਡੇ ਜਾਂਦੇ ਹਨ। ਪਰ ਜਦ ਮਨੁੱਖ ਚੰਗੀ ਤਰ੍ਹਾਂ ਨਸ਼ਿਆਂ ਵਿੱਚ ਗ੍ਰਸਤ ਹੋ ਜਾਂਦਾ ਹੈ ਫਿਰ ਓਹੀ ਲੋਕ ਨਸ਼ਾ ਮੁਫ਼ਤ ਦੇਣਾ ਬੰਦ ਕਰ ਦਿੰਦੇ ਹਨ ਅਤੇ ਨਸ਼ਈ ਨੂੰ ਸਲਾਹ ਦੇਣ ਲੱਗ ਪੈਂਦੇ ਹਨ ਕਿ ਉਹ ਆਪਣੀ ਜਾਇਦਾਦ ਨੂੰ ਵੇਚ ਦੇਵੇ ਅਤੇ ਆਪਣੇ ਖੁਦ ਦੇ ਪੈਸੇ ਨਾਲ ਨਸ਼ੇ ਦੀ ਪੂਰਤੀ ਕਰੇ, ਰੋਜ਼ ਮੁਫ਼ਤ ਕੌਣ ਦਿੰਦਾ ਹੈ। ਮਨੁੱਖ ਫਿਰ ਇਸ ਤਰ੍ਹਾਂ ਨਸ਼ੇ ਦੀ ਪੂਰਤੀ ਲਈ ਆਪਣੀ ਕੀਮਤੀ ਜਾਇਦਾਦ ਵੇਚਣ ਲਈ ਮਜ਼ਬੂਰ ਹੋ ਜਾਂਦਾ ਹੈ। ਇਸ ਤਰ੍ਹਾਂ ਸਾਡੇ ਦੇਸ਼ ਦੀ ਅਰਥ ਵਿਵਸਥਾ ਨੂੰ ਵੱਡੀ ਢਾਹ ਲਾਉਣ ਦੀਆਂ ਕੋਸ਼ਿਸ਼ਾਂ ਲਗਾਤਾਰ ਕੀਤੀਆਂ ਜਾ ਰਹੀਆਂ ਹਨ। ਨਸ਼ਿਆਂ ਕਾਰਨ ਹੀ ਸਾਡੇ ਦੇਸ਼ ਵਿੱਚ ਅਪਰਾਧਾਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ। ਨਸ਼ਿਆਂ ਦੀ ਰੋਕਥਾਮ ਲਈ ਨਾ ਤਾਂ ਸਰਕਾਰ ਹੀ ਕੋਈ ਉਪਰਾਲਾ ਕਰ ਰਹੀ ਹੈ। ਜਿਸਦੀ ਵੱਡੀ ਜਿੰਮੇਵਾਰੀ ਵੀ ਬਣਦੀ ਹੈ ਅਤੇ ਨਾ ਹੀ ਸਾਡੇ ਰਾਜਨੀਤਿਕ ਲੀਡਰ ਇਸ ਪਾਸੇ ਵੱਲ ਕੋਈ ਧਿਆਨ ਦੇ ਰਹੇ ਹਨ। ਸਾਡੇ ਧਰਮ ਦੇ ਠੇਕੇਦਾਰ ਕਹਾਉਣ ਵਾਲੇ ਅਖੌਤੀ ਜੱਥੇਦਾਰ ਵੀ ਬੜੀ ਬੇਸ਼ਰਮੀ ਨਾਲ ਗੁਰਦੁਆਰਿਆਂ ਦੀਆਂ ਚੋਣਾਂ ਮੌਕੇ ਪੰਜਾਬ ਵਿੱਚ ਦਾਰੂ, ਭੁੱਕੀ, ਅਫੀਮ ਵਗੈਰਾ ਖੁੱਲ੍ਹੇ ਤੌਰ ਤੇ ਵੰਡ ਕਰਦੇ ਹਨ। ਪੰਜਾਬ ਵਿੱਚ ਚੋਣਾਂ ਮੌਕੇ ਕਰੋੜਾਂ, ਅਰਬਾਂ ਦੀ ਸ਼ਰਾਬ, ਅਫੀਮ, ਭੁੱਕੀ ਅਤੇ ਹੋਰ ਨਸ਼ੇ ਪੰਜਾਬ ਦੀ ਜਨਤਾ ਨੂੰ ਸਿਰਫ ਵੋਟਾਂ ਲੈਣ ਲਈ ਹੀ ਮੁਫਤ ਵੰਡੇ ਜਾਂਦੇ ਹਨ। ਜੇਕਰ ਇਹੋ ਹੀ ਧਨ ਨਸ਼ਾ ਕਰਨ ਵਾਲਿਆਂ ਦੇ ਇਲਾਜ ਉੱਪਰ ਖਰਚ ਕੀਤਾ ਜਾਵੇ ਤਾਂ ਪੰਜਾਬ ਦੀ ਜੁਆਨੀ ਨੂੰ ਤਬਾਹ ਹੋਣ ਤੋਂ ਰੋਕਿਆ ਵੀ ਜਾ ਸਕਦਾ ਹੈ। ਪ੍ਰੰਤੂ ਇਸ ਪਾਸੇ ਵੱਲ ਤਾਂ ਕੋਈ ਧਿਆਨ ਹੀ ਨਹੀਂ ਦੇ ਰਿਹਾ।

ਬਾਕੀ ਸਫਾ 35 'ਤੇ

## ਮੁਗ਼ਲ ਫ਼ੌਜਾਂ ਦਾ ਵਿਸਰਨਾ

27- ਖਾ ਕੇ ਹਾਰ ਕਰਾਰੀ ਐਡੀ,
ਭੱਜਣ ਲੱਗੇ ਮੂੰਹ ਛੁਪਾ ਕੇ।
ਆਏ ਸੀ ਜੋ ਚਾੜ੍ਹ ਮੁਛਾਂ ਨੂੰ,
ਸਭ ਪੀਰਾਂ ਦੀਆਂ ਕਸਮਾਂ ਖਾ ਕੇ।
ਕੀ ਜਵਾਬ ਦੇਵਾਂਗਾ ਹੁਣ ਮੈਂ,
ਦਿੱਲੀ ਦੇ ਸੁਲਤਾਨ ਦੇ ਅੱਗੇ।
ਚੀਕ ਚੀਕ ਕੇ ਆਖੇ ਸੂਬਾ,
ਵਾਂਗ ਪਾਗਲਾਂ ਸਿਰ ਝਟਕਾ ਕੇ।

## ਹਾਲ ਗੁਰੂ ਜੀ ਦਾ

28- ਅੱਧੀ ਰਾਤ ਬਰਫ਼ ਜਿਉਂ ਠਰਦੀ,
ਸਾਹਿਬਾਂ ਗੜੀਓਂ ਚਾਲੇ ਪਾਏ।
ਲਿਸ਼ਕ ਲਿਸ਼ਕ ਕੇ ਬਿੱਜ ਅਸਮਾਨੀ,
ਪੁੱਤਰਾਂ ਦੇ ਚਿਹਰੇ ਚਮਕਾਏ।
ਅੱਖੀਂ ਵੇਖ ਸਾਹਮਣੇ ਲਾਸ਼ਾਂ,
ਟੁਰਗੇ ਸੀ ਕਰਕੇ ਅਣਡਿੱਠਾ।
ਨਗਰੀ ਛੱਡ ਚਮਕੌਰ ਸਾਹਿਬ ਦੀ,
ਪੱਛਮ ਵੱਲ ਨੂੰ ਕਦਮ ਵਧਾਏ।

## ਗੁਰੂ ਜੀ ਦਾ ਚਮਕੌਰ ਤੋਂ ਬਾਹਰ ਨਿਕਲਣਾ

29- ਸ਼ਹਿਨਸ਼ਾਹਾਂ ਦਾ ਸ਼ਾਹ ਕੋਈ,
ਅੱਜ ਕਿਧਰ ਟੁਰਿਆ ਜਾਂਦਾ ਏ।
ਨਾ ਘੋੜਾ ਹੈ ਨਾ ਜੋੜਾ ਹੈ,
ਪੈਦਲ ਹੀ ਠੇਡੇ ਖਾਂਦਾ ਏ।
ਨਾ ਸਾਥੀ ਹੈ ਨਾ ਸੰਗੀ ਹੈ,
ਸਭ ਇਕ ਇਕ ਕਰਕੇ ਵਿਛੜ ਗਏ।
ਫ਼ਲਕ 'ਤੇ ਤਾਰਾ ਕੋਈ ਕੋਈ,
ਬੱਦਲਾਂ ਵਿਚ ਨਜ਼ਰੀਂ ਆਂਦਾ ਏ।

## ਗੁਰੂ ਜੀ ਦਾ ਟੁਰੇ ਜਾਣਾ

30- ਕਾਲੀ ਬੋਲੀ ਰਾਤ ਹਨੇਰੀ,
ਰਸਤੇ ਵੀ ਕੰਡਿਆਲੇ ਨੇ।
ਮਰਘਟ ਜਾਪੇ ਕੁਲ ਚੌਗਿਰਦਾ,
ਰਾਹ ਵਿਚ ਨਦੀਆਂ ਨਾਲੇ ਨੇ।
ਜੋ ਟੁਰਦਾ ਸੀ ਲੈ ਲਸ਼ਕਰ ਨੂੰ,
ਅੱਜ ਕੱਲ ਮੁਕੱਲ ਜਾਂਦਾ ਏ।
ਭੁੱਖ ਨੇ ਬਹੁਤ ਵਿਆਕੁਲ ਕੀਤਾ,
ਕੁਝ ਕੀਤਾ ਪੋਹ ਦੇ ਪਾਲੇ ਨੇ।

## ਵਕਤ ਦਾ ਫੇਰ

31- ਨਾ ਰਾਜ ਰਿਹਾ ਨਾ ਤਾਜ ਰਿਹਾ,
ਨਾ ਉਂਗਲ ਉੱਤੇ ਬਾਜ ਰਿਹਾ।
ਨਾ ਪਿਦਰ ਰਹੇ ਨਾ ਪਿਸਰ ਰਹੇ।
ਫਿਰ ਵੀ ਅਡੋਲ ਜ਼ਾਂ-ਬਾਜ਼ ਰਿਹਾ।
ਸਭ ਸਿੰਘ ਪਿਆਰੇ ਵਿਛੜ ਗਏ,
ਅੱਜ ਨਜ਼ਰੀਂ ਕੋਈ ਆਉਂਦਾ ਨਾ।
ਬੇਕਸੋ-ਬੇਯਾਰ ਹੋਇ ਟੁਰਿਆ,
ਸੰਗੀ ਬੱਸ ਇਕ ਅਜ਼ਾਬ ਰਿਹਾ।

## ਗੁਰੂ ਜੀ ਦੇ ਮਨ ਦੀ ਅਵਸਥਾ

32- ਕਰਕੇ ਕੁਰਬਾਨੀ ਐਡ ਵੱਡੀ,
ਚਿਹਰੇ 'ਤੇ ਕੋਈ ਮਲਾਲ ਨਹੀਂ।
ਕੀ ਹੋਇਆ ਪੁੱਤਰ ਚਾਰੇ ਹੀ,
ਤੇ ਮਾਂ ਗੁਜਰੀ ਵੀ ਨਾਲ ਨਹੀਂ।
ਤੇਰਾ ਭਾਣਾ ਮੀਠਾ ਲਾਗੇ,
ਇਹੋ ਹੀ ਗਾਉਂਦੇ ਜਾਂਦੇ ਸੀ।
ਪੰਡ ਚੁੱਕੀ ਦੁੱਖਾਂ ਦਰਦਾਂ ਦੀ,
ਪਰ ਥਿੜਕੀ ਭੋਰਾ ਚਾਲ ਨਹੀਂ।

# ਨਸ਼ਿਆਂ ਦਾ ਮੁਫ਼ਤ ਇਲਾਜ

### ਮਾਸਟਰ ਸੁਖਦੇਵ ਸਿੰਘ ਕਲੇਰ

ਅੱਜ ਦੇ ਯੁੱਗ ਵਿੱਚ ਸਿਰਫ ਪੰਜਾਬ ਹੀ ਨਹੀਂ ਸਗੋਂ ਪੂਰਾ ਦੇਸ਼ ਹੀ ਨਸ਼ਿਆਂ ਦੇ ਹੜ੍ਹ ਦੀ ਲਪੇਟ ਵਿੱਚ ਘਿਰਿਆ ਹੋਇਆ ਹੈਂ। ਨਸ਼ੇ ਦੀ ਵਰਤੋਂ ਕਰਨ ਵਾਲਾ ਹਰ ਵਿਅਕਤੀ ਅੱਜ ਲਾਹਨਤ ਭਰੀ ਜ਼ਿੰਦਗੀ ਜਿਉਣ ਲਈ ਮਜ਼ਬੂਰ ਹੈ। ਹਿੰਦੁਸਤਾਨ ਦੀ ਸਥਿਤੀ ਇੱਥੋਂ ਤੱਕ ਚਿੰਤਾ ਗ੍ਰਸਟ ਬਣੀ ਹੋਈ ਹੈ ਕਿ ਸਾਡੇ ਪਵਿੱਤਰ ਸਮਾਜ ਦੀ ਨਾਰੀ ਵੀ ਹੌਲੀ-ਹੌਲੀ ਨਸ਼ਿਆਂ ਦੀ ਜਕੜ ਵਿੱਚ ਜਕੜੀ ਜਾ ਰਹੀ ਹੈ। ਵੱਡੇ-ਵੱਡੇ ਸ਼ਹਿਰਾਂ ਅਤੇ ਕਾਲਜਾਂ ਦੇ ਹੋਸਟਲਾਂ ਵਿੱਚ ਵਿਸਕੀ, ਬਰਾਂਡੀ ਅਤੇ ਸਿਗਰਟ ਦਾ ਇਸਤੇਮਾਲ ਕਰਦੀਆਂ ਔਰਤਾਂ ਦੀ ਗਿਣਤੀ ਭਾਵੇਂ ਥੋੜੀ ਹੈ ਪ੍ਰੰਤੂ ਇਸ ਗਿਣਤੀ ਦੇ ਵਧਣ ਦੀ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਪੰਜਾਬ ਦੀ ਜਵਾਨੀ ਨਸ਼ਿਆਂ ਦੇ ਪ੍ਰਭਾਵ ਹੇਠ ਇੱਥੋਂ ਤੱਕ ਗ੍ਰਸੀ ਹੋਈ ਹੈ ਕਿ ਕੋਈ ਵੀ ਐਸਾ ਨਸ਼ਾ ਨਹੀਂ ਹੈ ਜੋ ਪੰਜਾਬ ਵਿੱਚ ਵਰਤਿਆ ਨਾ ਜਾਂਦਾ ਹੋਵੇ। ਨਸ਼ੇ ਦੀ ਅਧੀਕ ਮਾਤਰਾ ਵਿੱਚ ਸੇਵਨ ਕਰਨ ਵਾਲੇ ਮਨੁੱਖ ਦੇ ਦਿਮਾਗ ਦੀਆਂ ਬਰੀਕ ਨਾੜੀਆਂ ਸੁੱਕਣ ਲੱਗ ਜਾਂਦੀਆਂ ਹਨ। ਜਿਸ ਕਰਕੇ ਨਸ਼ਾ ਕਰਨ ਵਾਲਾ ਮਨੁੱਖ ਜਲਦੀ ਹੀ ਅੰਨ੍ਹੇਪਣ ਦਾ ਸ਼ਿਕਾਰ ਹੋ ਜਾਂਦਾ ਹੈ ਜਾਂ ਫਿਰ ਮਾਨਸਿਕ ਤੌਰ ਤੇ ਰੋਗੀ ਵੀ। ਨਸ਼ਾ ਕਰਨ ਕਰਕੇ ਮਨੁੱਖ ਦੇ ਸਰੀਰ ਦੀਆਂ ਅੰਦਰੂਨੀ ਨਾੜੀਆਂ ਵੀ ਸੁੰਗੜਨ ਲੱਗ ਜਾਂਦੀਆਂ ਹਨ। ਜਿਸ ਕਰਕੇ ਮਨੁੱਖ ਅਧਰੰਗ ਦਾ ਸ਼ਿਕਾਰ ਵੀ ਸਹਿਜੇ ਹੀ ਹੋ ਜਾਂਦਾ ਹੈ। ਨਸ਼ਿਆਂ ਕਰਕੇ ਸਰੀਰਕ ਤੌਰ ਤੇ ਕਮਜ਼ੋਰ ਹੋਇਆ ਮਨੁੱਖ ਔਲਾਦ ਪੈਦਾ ਕਰਨ ਦੇ ਕਾਬਲ ਵੀ ਨਹੀਂ ਰਹਿੰਦਾ। ਨਸ਼ਿਆਂ ਕਰਕੇ ਔਰਤ ਵਿੱਚ ਬਾਂਝਪਣ ਪੈਦਾ ਹੁੰਦਾ ਹੈ। ਨਸ਼ਿਆਂ ਦੇ ਕਾਰਨ ਹੀ ਦੰਗੇ ਫਸਾਦ, ਲੜਾਈ ਝਗੜੇ ਰੋਜ਼ਾਨਾ ਹੀ ਕਿਤੇ ਦੇਖਣ ਸੁਣਨ ਵਿੱਚ ਆਉਂਦੇ ਹਨ। ਨਸ਼ਿਆਂ ਕਾਰਨ ਮੁਨੁੱਖ ਨੂੰ ਹੋਰ ਵੀ ਕਈ ਅਲਾਮਤਾਂ ਲੱਗ ਜਾਂਦੀਆਂ ਹਨ। ਬਾਰਡਰ ਸਕਿਓਰਿਟੀ ਫੋਰਸ ਦੇ ਰਿਟਾਇਰ ਇੰਨਸਪੈਕਟਰ ਬਲਜੀਤ ਸਿੰਘ ਕਕੜਾਂ ਵਾਲੇ ਦੀ ਰਿਪੋਰਟ ਅਨੁਸਾਰ ਪੰਜਾਬ ਵਿੱਚ ਨਸ਼ਿਆਂ ਦੀ ਸਮਗਲਿੰਗ ਸਰਹੱਦ ਪਾਰ ਤੋਂ ਇਸ ਲਈ ਹੋ ਰਹੀ ਹੈ ਕਿ ਸਾਰੇ ਬਾਹਰੀ ਦੁਸ਼ਮਣ ਦੇਸ਼, ਸਾਡੇ ਦੇਸ਼ ਦੀ ਜੁਆਨੀ ਨੂੰ ਨਸ਼ਿਆਂ ਨਾਲ ਤਬਾਹ ਕਰਕੇ ਸਾਡੇ ਦੇਸ਼ ਉੱਪਰ ਹਮਲਾ ਕਰਕੇ ਸਾਡੇ ਦੇਸ਼ ਉੱਤੇ ਕਬਜ਼ਾ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ ਸਾਡੇ ਆਜ਼ਾਦ ਭਾਰਤ ਨੂੰ ਦੁਬਾਰਾ ਗੁਲਾਮ ਬਣਾਉਣ ਦੀਆਂ ਸਕੀਮਾਂ ਲਗਾਤਾਰ ਘੜੀਆਂ ਜਾ ਰਹੀਆਂ ਹਨ। ਇਹਨਾਂ ਹੀ ਸਕੀਮਾਂ ਤਹਿਤ ਬਾਹਰੀ ਖੁਫੀਆ ਏਜੰਸੀਆਂ ਨੇ ਸਾਡੇ ਆਜ਼ਾਦ ਭਾਰਤ ਵਿੱਚ ਗੁਪਤ ਅੱਡੇ ਕਾਇਮ ਕਰਕੇ ਪੈਸੇ ਦੇ ਲਾਲਚ ਨਾਲ ਕੁਝ ਭਾਰਤੀ ਲੋਕਾਂ ਨੂੰ ਖਰੀਦ ਰੱਖਿਆ ਹੈ। ਇਹਨਾਂ ਹੀ ਖਰੀਦੇ ਹੋਏ ਲੋਕਾਂ ਰਾਹੀਂ ਪਹਿਲਾਂ ਤਾਂ ਨਸ਼ੇ ਮੁਫ਼ਤ ਵੰਡੇ ਜਾਂਦੇ ਹਨ। ਪਰ ਜਦ ਮਨੁੱਖ ਚੰਗੀ ਤਰ੍ਹਾਂ ਨਸ਼ਿਆਂ ਵਿੱਚ ਗ੍ਰਸਤ ਹੋ ਜਾਂਦਾ ਹੈ ਫਿਰ ਓਹੀ ਲੋਕ ਨਸ਼ਾ ਮੁਫ਼ਤ ਦੇਣਾ ਬੰਦ ਕਰ ਦਿੰਦੇ ਹਨ ਅਤੇ ਨਸ਼ਈ ਨੂੰ ਸਲਾਹ ਦੇਣ ਲੱਗ ਪੈਂਦੇ ਹਨ ਕਿ ਉਹ ਆਪਣੀ ਜਾਇਦਾਦ ਨੂੰ ਵੇਚ ਦੇਵੇ ਅਤੇ ਆਪਣੇ ਖੁਦ ਦੇ ਪੈਸੇ ਨਾਲ ਨਸ਼ੇ ਦੀ ਪੂਰਤੀ ਕਰੇ, ਰੋਜ਼ ਮੁਫ਼ਤ ਕੌਣ ਦਿੰਦਾ ਹੈ। ਮਨੁੱਖ ਫਿਰ ਇਸ ਤਰ੍ਹਾਂ ਨਸ਼ੇ ਦੀ ਪੂਰਤੀ ਲਈ ਆਪਣੀ ਕੀਮਤੀ ਜਾਇਦਾਦ ਵੇਚਣ ਲਈ ਮਜ਼ਬੂਰ ਹੋ ਜਾਂਦਾ ਹੈ। ਇਸ ਤਰ੍ਹਾਂ ਸਾਡੇ ਦੇਸ਼ ਦੀ ਅਰਥ ਵਿਵਸਥਾ ਨੂੰ ਵੱਡੀ ਢਾਹ ਲਾਉਣ ਦੀਆਂ ਕੋਸ਼ਿਸ਼ਾਂ ਲਗਾਤਾਰ ਕੀਤੀਆਂ ਜਾ ਰਹੀਆਂ ਹਨ। ਨਸ਼ਿਆਂ ਕਾਰਨ ਹੀ ਸਾਡੇ ਦੇਸ਼ ਵਿੱਚ ਅਪਰਾਧਾਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ। ਨਸ਼ਿਆਂ ਦੀ ਰੋਕਥਾਮ ਲਈ ਨਾ ਤਾਂ ਸਰਕਾਰ ਹੀ ਕੋਈ ਉਪਰਾਲਾ ਕਰ ਰਹੀ ਹੈ। ਜਿਸਦੀ ਵੱਡੀ ਜ਼ਿੰਮੇਵਾਰੀ ਵੀ ਬਣਦੀ ਹੈ ਅਤੇ ਨਾ ਹੀ ਸਾਡੇ ਰਾਜਨੀਤਿਕ ਲੀਡਰ ਇਸ ਪਾਸੇ ਵੱਲ ਕੋਈ ਧਿਆਨ ਦੇ ਰਹੇ ਹਨ। ਸਾਡੇ ਧਰਮ ਦੇ ਠੇਕੇਦਾਰ ਕਹਾਉਣ ਵਾਲੇ ਅਖੌਤੀ ਜੱਥੇਦਾਰ ਵੀ ਬੜੀ ਬੇਸ਼ਰਮੀ ਨਾਲ ਗੁਰਦੁਆਰਿਆਂ ਦੀਆਂ ਚੋਣਾਂ ਮੌਕੇ ਪੰਜਾਬ ਵਿੱਚ ਦਾਰੂ, ਭੁੱਕੀ, ਅਫੀਮ ਵਗੈਰਾ ਖੁੱਲ੍ਹੇ ਤੌਰ ਤੇ ਵੰਡ ਕਰਦੇ ਹਨ। ਪੰਜਾਬ ਵਿੱਚ ਚੋਣਾਂ ਮੌਕੇ ਕਰੋੜਾਂ, ਅਰਬਾਂ ਦੀ ਸ਼ਰਾਬ, ਅਫੀਮ, ਭੁੱਕੀ ਅਤੇ ਹੋਰ ਨਸ਼ੇ ਪੰਜਾਬ ਦੀ ਜਨਤਾ ਨੂੰ ਸਿਰਫ ਵੋਟਾਂ ਲੈਣ ਲਈ ਹੀ ਮੁਫਤ ਵੰਡੇ ਜਾਂਦੇ ਹਨ। ਜੇਕਰ ਇਹੋ ਹੀ ਧਨ ਨਸ਼ਾ ਕਰਨ ਵਾਲਿਆਂ ਦੇ ਇਲਾਜ ਉੱਪਰ ਖਰਚ ਕੀਤਾ ਜਾਵੇ ਤਾਂ ਪੰਜਾਬ ਦੀ ਜੁਆਨੀ ਨੂੰ ਤਬਾਹ ਹੋਣ ਤੋਂ ਰੋਕਿਆ ਵੀ ਜਾ ਸਕਦਾ ਹੈ। ਪ੍ਰੰਤੂ ਇਸ ਪਾਸੇ ਵੱਲ ਤਾਂ ਕੋਈ ਧਿਆਨ ਹੀ ਨਹੀਂ ਦੇ ਰਿਹਾ।

ਬਾਕੀ ਸਫਾ 35 'ਤੇ

# ਸਾਕਾ ਸਰਹੰਦ

*ਇਕਵਾਕ ਸਿੰਘ ਪੱਟੀ*

*ਲੜਨਾ ਕੌਮ ਖ਼ਾਤਰ, ਮਰਨਾ ਕੌਮ ਖ਼ਾਤਰ,*
*ਜਿਸ ਕੌਮ ਦੀਆਂ ਮੁੱਢ ਤੋਂ ਆਦਤਾਂ ਨੇ ।*
*ਉਹ ਕੌਮ ਮਰਜੀਵੜੇ ਕਰੇ ਪੈਦਾ,*
*ਉਹਨੂੰ ਲਾਉਂਦੀਆਂ ਰੰਗ ਸ਼ਹਾਦਤਾਂ ਨੇ ।*

ਸੰਸਾਰ ਵਿੱਚ ਉਹ ਕੌਮਾਂ ਕਦੇ ਵੀ ਜਿੰਦਾ ਨਹੀਂ ਰਹਿ ਸਕਦੀਆਂ, ਜਿੰਨ੍ਹਾਂ ਕੌਮਾਂ ਵਿੱਚ ਕੁਰਬਾਨੀ ਦਾ ਜਜ਼ਬਾ ਨਾ ਹੋਵੇ । ਜਿੰਨ੍ਹਾਂ ਕੌਮਾਂ ਕੋਲ ਕੁਰਬਾਨੀਆਂ ਹੋਇਆ ਕਰਦੀਆਂ ਹਨ, ਉਹ ਕੌਮਾਂ ਸੰਸਾਰ ਅੰਦਰ ਸੂਰਜ ਦੀ ਤਰ੍ਹਾਂ ਚਮਕਦੀਆਂ ਹਨ । ਸੰਸਾਰ ਵਿੱਚ ਸਿੱਖ ਕੌਮ ਦੂਜੀਆਂ ਕੌਮਾਂ ਨਾਲੋਂ ਵੱਖਰੀ ਹੈ ਕਿਉਂਕਿ ਸਿੱਖ ਕੌਮ ਕੋਲ ਕੁਰਬਾਨੀ ਭਰੇ ਉਹ ਸਾਕੇ ਹਨ, ਜਿੰਨ੍ਹਾਂ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿੱਚ ਕਿਧਰੇ ਨਹੀਂ ਮਿਲਦੀ । ਇ੍ਹਨਾਂ ਵਿੱਚੋਂ ਹੀ 'ਸਾਕਾ ਸਰਹੰਦ' ਜਾਂ 'ਨਿੱਕੀਆਂ ਜਿੰਦਾਂ ਵੱਡਾ ਸਾਕਾ' ਇੱਕੋ ਇੱਕ ਅਜਿਹਾ ਸਾਕਾ ਹੈ, ਜਿਸ ਵਿੱਚ ਕੇਵਲ 7 ਅਤੇ 9 ਸਾਲ ਦੀਆਂ ਉਹ ਮਹਾਨ ਆਤਮਾਵਾਂ ਨੇ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਅਣਖ ਅਤੇ ਗ਼ੈਰਤ ਦਾ ਅਜਿਹਾ ਸਬੂਤ ਦਿੱਤਾ ਜਿਸਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਕਿਧਰੇ ਵੀ ਵੇਖਣ ਨੂੰ ਨਹੀਂ ਮਿਲਦੀ । ਅੱਜ ਵੀ ਇਸ ਸਾਕੇ ਤੋਂ ਰੋਸਨੀ ਲੈ ਕੇ ਗੁਰੂ ਨਾਨਕ ਨਾਮ ਲੇਵਾ ਸਿੱਖ ਜਿਥੇ ਵੀ ਵੱਸਦਾ ਹੈ, ਆਪਣੇ ਧਰਮ ਲਈ, ਮਾਨਵਤਾ ਦੇ ਲਈ ਮਰ ਮਿਟਣ ਲਈ ਹਮੇਸ਼ਾਂ ਤਿਆਰ ਰਹਿੰਦਾ ਹੈ ।

ਮੈਦਾਨ-ਏ-ਜੰਗ ਵਿੱਚ ਸਰਸਾ ਦੇ ਕੰਢੇ ਤੋਂ ਜਦੋਂ ਸਾਹਿਬੇ ਕਮਾਲ ਚੋਜੀ ਪ੍ਰੀਤਮ ਗੁਰੂ ਗੋਬਿੰਦ ਸਿੰਘ ਜੀ ਦਾ ਪਰਿਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ । ਇੱਥੇ ਇੱਕ ਗੱਲ ਜ਼ਰੂਰ ਨੋਟ ਕਰਨੀ ਕਿ " ਜੇ ਗੁਰੂ ਪਾਤਸ਼ਾਹ ਚਾਹੁੰਦੇ ਤਾਂ ਇੱਥੇ ਵੀ ਆਪਣੇ ਪਰਿਵਾਰ ਨੂੰ ਬਚਾ ਕੇ ਰੱਖ ਸਕਦੇ ਸਨ ?" ਬਿਲਕੁਲ ਰੱਖ ਸਕਦੇ ਸਨ ਪਰ ਸੰਸਾਰ ਨੂੰ ਇੱਕ ਮਿਸਾਲ ਦੇਣੀ ਸੀ ਕਿ ਗੁਰੂ ਦਾ ਸਿੱਖ ਭਾਵੇਂ 7 ਅਤੇ 9 ਸਾਲ ਦੀ ਉਮਰ ਦਾ ਹੋਵੇ, ਭਾਵੇਂ ਉਹ ਬੁਢੜੀ ਮਾਤਾ, ਬਿਰਧ ਹੋਵੇ, ਭਾਵੇਂ ਗੁਰੂ ਕੇ ਮਹਿਲ ਹੋਣ ਜਾਂ ਗੁਰੂ ਪਾਤਸ਼ਾਹ ਆਪ ਹੋਣ ਜਾਂ ਫਿਰ ਭਾਵੇਂ ਗਿਣਤੀ ਦੇ ਭੁਖੇ-ਭਾਣੇ 40 ਸਿੰਘ ਹੋਣ ਸਿੱਖੀ ਸਿਧਾਂਤ ਵਾਸਤੇ ਜੂਝ ਕੇ ਮਰਨਾ ਪਵੇਗਾ ।

ਜਦ ਪਰਿਵਾਰ ਤਿੰਨ ਹਿੱਸਿਆਂ ਵਿੱਚ ਵੰਡਿਆ ਗਿਆ ਅਤੇ ਫਿਰ ਕਦੇ ਵੀ ਮੇਲ ਨਾ ਹੋ ਸਕਿਆ । ਤਾਂ ਪਰਿਵਾਰ ਨਾਲੋਂ ਵੱਖ ਹੋਏ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਬ੍ਰਹਾਮਣ ਆਪਣੇ ਪਿੰਡ ਲੈ ਗਿਆ ਅਤੇ ਲਾਲਚ ਵੱਸ ਆ ਕੇ ਛੋਟੇ ਸਾਬਿਜ਼ਾਦਿਆਂ ਦੀ ਸੂਹ ਸਮੇਂ ਦੀ ਜ਼ਾਲਮ ਸਰਕਾਰ ਨੂੰ ਦੇ ਦਿੱਤੀ । ਜਿਸ ਦੀ ਬਦੌਲਤ ਮਾਤਾ ਗੁਜਰੀ ਜੀ ਅਤੇ ਮਾਸੂਮ ਜਿੰਦਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ । ਇਹ 21-22 ਦਸੰਬਰ ਦੀ ਠੰਡੀ ਰਾਤ ਸੀ ਜਦ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਠੰਡੇ ਬੁਰਜ ਅੰਦਰ ਕੈਦ ਕੀਤਾ ਗਿਆ ਸੀ ।

ਜਦੋਂ ਅਗਲੇ ਦਿਨ ਮਾਸੂਮ ਜਿੰਦਾਂ ਨੂੰ ਵਜ਼ੀਰ ਖਾਂ ਦੀ ਕਚਹਿਰੀ ਅੰਦਰ ਪੇਸ਼ ਕੀਤਾ ਜਾਣ ਲੱਗਾ ਤਾਂ ਉਸ ਵਜ਼ੀਰ ਖਾਂ ਨੇ ਸ਼ਰਾਰਤ ਨਾਲ ਕਿਲ੍ਹੇ ਦਾ ਵੱਡਾ ਦਰਵਾਜਾ ਬੰਦ ਕਰਵਾ ਦਿੱਤਾ ਅਤੇ ਛੋਟੀ ਖਿੜਕੀ ਖੋਲ੍ਹ ਦਿੱਤੀ ਤਾਂ ਕਿ ਜਦ ਛੋਟੇ ਸਾਹਿਬਜ਼ਾਦੇ ਅੰਦਰ ਆਉਣਗੇ ਤਾਂ ਉਹਨਾਂ ਦਾ ਸੀਸ ਝੁਕ ਜਾਵੇਗਾ ਅਤੇ ਅਸੀਂ ਤਾੜੀ ਮਾਰ ਕੇ ਆਖਾਂਗੇ ਕਿ 'ਗੁਰੂ ਦਾ ਸਿੱਖ ਝੁੱਕ ਗਿਆ ।' ਪਰ, ਇਸਦੇ ਉਲਟ ਜਦ ਸਾਹਿਬਜ਼ਾਦੇ ਅੰਦਰ ਪ੍ਰਵੇਸ਼ ਕਰਨ ਲੱਗੇ ਤਾਂ ਪਹਿਲਾਂ ਖਿੜਕੀ ਰਾਹੀਂ ਆਪਣੇ ਪੈਰ ਰੱਖੇ ਫਿਰ ਸੀਸ ਅਤੇ ਛਾਤੀ ਤਾਨ ਕੇ ਗੱਜ ਕੇ ਫਤਹਿ ਬੁਲਾ ਦਾ ਦਿੱਤੀ । ਕੋਲ ਖੜ੍ਹਾ ਸੁੱਚਾ ਨੰਦ ਕਹਿਣ ਲੱਗਾ, "ਓਏ ! ਇਹ ਤੁਹਾਡੇ ਗੁਰੂ ਗੋਬਿੰਦ ਸਿੰਘ ਦਾ ਦਰਬਾਰ ਨਹੀਂ । ਇਹ ਸੂਬਾ ਸਰਹੰਦ ਵਜ਼ੀਰ ਖਾਂ ਦੀ ਕਚਹਿਰੀ ਹੈ, ਝੁੱਕ ਕੇ ਸਲਾਮ ਕਰੋ ।" ਤਾਂ ਸਾਹਿਬਜ਼ਾਦਿਆਂ ਦਾ ਜੁਆਬ ਸੀ, "ਸਾਨੂੰ ਪਤਾ ਹੈ, ਪਰ ਇਹ ਗੁਰੂ ਘਰ ਦਾ ਸਿਧਾਂਤ ਹੈ ਕਿ ਜਿੱਥੇ ਵੀ ਜਾਣਾ ਹੈ ਗੱਜ ਕੇ ਫ਼ਤਹਿ ਹੀ ਬੁਲਾਉਣੀ ਹੈ।

ਵਜ਼ੀਰ ਖਾਂ ਦੀ ਕਚਹਿਰੀ ਦੇ ਅੰਦਰ ਕਹਿੰਦੇ ਨੇ ਜੇਕਰ ਕਿਸੇ ਦਾ ਈਮਾਨ ਡੁਲ੍ਹਾਉਣਾ ਹੋਵੇ ਤਾਂ ਤਿੰਨ ਤਰੀਕਿਆਂ ਨਾਲ

ਡੁਲ੍ਹਾਇਆ ਜਾਂਦਾ ਹੈ । ਪਹਿਲਾਂ ਕਿਸੇ ਨੂੰ ਬਹੁਤਾ ਪਿਆਰ ਕਰ ਲਵੋ ਤਾਂ ਉਹ ਡੋਲ ਜਾਂਦਾ ਹੈ । ਦੂਜਾ ਲਾਲਚ ਨਾਲ ਅਤੇ ਤੀਜਾ ਡਰਾਵਾ ਦੇ ਕੇ । ਇਹ ਤਿੰਨੇ ਤਰੀਕੇ ਗੁਰੂ ਕੇ ਲਾਲਾਂ ਤੇ ਵੀ ਅਜ਼ਮਾਏ ਗਏ।

ਪਹਿਲਾਂ ਬੱਚਿਆਂ ਨੂੰ ਬੜੇ ਪਿਆਰ ਨਾਲ ਕਿਹਾ ਗਿਆ ਕਿ, 'ਬੱਚਿਓ ! ਤੁਸੀਂ ਬੜੇ ਮਾਸੂਮ ਹੋ, ਨਿੱਕੀਆਂ ਜਿੰਦਾਂ ਹੋ, ਤੁਹਾਨੂੰ ਕੋਹ-ਕੋਹ ਕੇ ਮਾਰ ਦਿੱਤਾ ਜਾਵੇਗਾ, ਇਸ ਲਈ ਜਿੰਦਗੀ ਜੀਉਣ ਲਈ ਸਿੱਖੀ ਦਾ ਤਿਆਗ ਕਰ ਦਿਉ ।" ਅੱਗੋਂ ਸਾਹਿਬਜ਼ਾਦੇ ਕਹਿਣ ਲੱਗੇ :

"ਦਸਮੇਸ਼ ਪਿਤਾ ਦੇ ਬੱਚੜੇ ਹਾਂ, ਭਾਗਾਂ ਵਾਲੀ ਮਾਂ ਦੇ ਜਣੇ ਹੋਏ ਹਾਂ, ਉਤੋਂ ਮੱਖਣ ਵਰਗਾ ਮਾਹੌਲ ਨਾ ਸਮਝੀਂ, ਅੰਦਰੋਂ ਫੋਲਾਦ ਦੇ ਬਣੇ ਹੋਏ ਹਾਂ ।" ਤਾਂ ਵਜ਼ੀਰ ਖਾਂ ਕਹਿਣ ਲੱਗਾ, "ਤੁਸੀਂ ਜੇਕਰ ਮੇਰੀ ਗੱਲ ਨਾ ਮੰਨੀ ਤਾਂ ਤੁਹਾਨੂੰ ਸ਼ਹੀਦ ਕਰ ਦਿੱਤਾ ਜਾਵੇਗਾ" ਤਾਂ ਗੁਰੂ ਕੇ ਲਾਲ ਕਹਿਣ ਲੱਗੇ, "ਇਹ ਸ਼ਹਾਦਤਾਂ ਦਾ ਡਰ ਕਿਸੇ ਹੋਰ ਨੂੰ ਦਈਂ, ਅਸੀਂ ਸ਼ਹੀਦੀ ਤੋਂ ਡਰਨ ਵਾਲੇ ਨਹੀਂ । ਅਸੀਂ ਕੌਮ ਤੋਂ ਕੁਰਬਾਨ ਹੋਣਾ ਚੰਗੀ ਤਰ੍ਹਾਂ ਜਾਣਦੇ ਹਾਂ ।" ਵਜ਼ੀਰ ਖਾਂ ਕਹਿਣ ਲੱਗਾ, "ਜ਼ੋਰਾਵਰ ਸਿੰਘ, ਔਹ ਵੇਖ ਲੈ ਆਰੇ ਦੇ ਦੰਦੇ ।" ਤਾਂ ਅਗੋਂ ਜਵਾਬ ਸੀ, "ਮਤੀ ਦਾਸ ਦੇ ਸਿਰ ਐ ਜ਼ਾਲਮ, ਇਹ ਦੰਦੇ ਅਜ਼ਮਾ ਕੇ ਵੇਖ ਲਏ ਨੇ ।" ਵਜ਼ੀਰ ਖਾਂ ਫਿਰ ਕਹਿਣ ਲੱਗਾ, ਸੋਚ ਫਤਹਿ ਸਿੰਘ ਸੋਚ, ਨਹੀਂ ਤਾਂ ਮੱਛੀ ਵਾਂਗੂ ਲੋਹ ਤੇ ਤਲਸਾ ।" ਤਾਂ ਅਗੋਂ ਜਵਾਬ ਸੀ, "ਓਏ ਮੇਰੇ ਬਾਬੇ ਅਰਜਨ ਨੇ, ਇਸਤੇ ਵੀ ਅੰਗ ਤੁਲਵਾ ਕੇ ਦੇਖ ਲਏ ਨੇ ।" ਤਾਂ ਵਜ਼ੀਰ ਖਾਂ ਕਹਿਣ ਲੱਗਾ, "ਜ਼ੋਰਾਵਰ ਸਿੰਘ ਦੇਗਾਂ ਵਿੱਚ ਆਲੂਆਂ ਵਾਗ ਉਬਾਲੇ ਜਾਸੋ ।" ਅਗੋਂ ਜਵਾਬ ਆਇਆ, "ਓਏ ਗੁਰਸਿੱਖੀ ਲਈ ਭਾਈ ਦਿਆਲੇ ਨੇ, ਕਈ ਉਬਾਲੇ ਖਾ ਕੇ ਦੇਖ ਲਏ ਨੇ।" ਸ਼ਾਹਿਜ਼ਾਦੇ ਕਹਿਣ ਲੱਗੇ, "ਤੂੰ ਜਿੰਨਾਂ ਮਰਜੀ ਜੁਲਮ ਕਰ ਲੈ, ਪਰ ਸਾਨੂੰ ਆਪਣੀ ਈਨ ਨਹੀਂ ਮੰਨਵਾ ਸਕਦਾ, ਅਸੀਂ ਕਿਸੇ ਵੀ ਹਾਲਤ ਵਿੱਚ ਸਿੱਖੀ ਨਹੀਂ ਛੱਡਾਂਗੇ ।" ਹੁਣ ਦੂਸਰਾ ਤਰੀਕਾ ਵਰਤਿਆ ਜਾਣ ਲੱਗਾ ਅਤੇ ਵਜ਼ੀਰ ਖਾਂ ਗੁਰੂ ਕੇ ਲਾਲਾਂ ਨੂੰ ਲਾਲਚ ਦੇ ਕੇ ਕਹਿਣ ਲੱਗਾ, ਕਿ ਤੁਹਾਨੂੰ ਤਖ਼ਤ ਤੇ ਤਾਜ਼ ਮਿਲੇਗਾ । ਤਾਂ ਅੱਗੋਂ ਜੁਆਬ ਸੀ, "ਜੁੱਤੀ ਦੀ ਇੱਕ ਠੋਕਰ ਨਾਲ ਤਖ਼ਤ ਤੇ ਤਾਜ਼ ਠੁਕਰਾ ਸਕਦੇ ਹਾਂ, ਨੀਹਾਂ ਵਿੱਚ ਚਿਣਵਾ ਕੇ ਆਪਾ, ਰੋਮ-ਰੋਮ ਮੁਸਕਰਾ ਸਕਦੇ ਹਾਂ ।"

ਅੰਤ ਵਜ਼ੀਰ ਖਾਂ ਨੇ ਜਦ ਸਾਰੇ ਤਰੀਕੇ ਵਰਤ ਲਏ ਤਾਂ **ਕਾਜ਼ੀ ਨਾਲ ਸਲਾਹ ਕਰਕੇ ਫ਼ਤਵਾ ਦੇ ਦਿੱਤਾ ਗਿਆ ਕਿ ਇਹਨਾਂ ਨੂੰ ਨੀਹਾਂ ਵਿੱਚ ਚਿਣ ਦਿੱਤਾ ਜਾਵੇ । ਇੱਕ ਵਾਰ ਫਿਰ ਵਜ਼ੀਰ ਖਾਂ ਨੇ ਜੱਲਾਦਾਂ ਦੇ ਜ਼ਰੀਏ ਲਾਲਾਂ ਨੂੰ ਡਰਾ ਕੇ ਸਿੱਖੀ ਤਿਆਗਣ ਲਈ** ਕਿਹਾ । ਜੱਲਾਦ ਕਹਿਣ ਲੱਗੇ ਬੱਚਿਉ, ਤੁਸੀਂ ਮਾਸੂਮ ਜਿੰਦਾਂ ਹੋ, ਵਜ਼ੀਰ ਖਾਂ ਦਾ ਆਖਾ ਮੰਨ ਲਉ, ਅਗੇ ਕਹਿਣ ਲੱਗੇ ਅਸੀ ਖਾਨਦਾਨੀ ਜੱਲਾਦ ਹਾਂ, ਤੁਹਾਡੇ ਵਰਗੇ ਕਈ ਮਾਰ ਛੱਡੇ ਹਨ । ਧਰਮ ਨੂੰ ਛੱਡ ਦਿਉ ਤਾਂ ਤੁਹਾਡੀ ਜਾਨ ਬਖਸ਼ ਦਿੱਤੀ ਜਾਵੇਗੀ ।

**ਸਾਜਿਬਜ਼ਾਦੇ ਜੋਸ਼ ਵਿੱਚ ਆ ਕੇ ਕਹਿਣ ਲੱਗੇ, ਤੁਸੀਂ ਵੀ ਸਾਡੀ ਇੱਕ ਗੱਲ ਕੰਨ ਖੋਲ੍ਹ ਕੇ ਸੁਣ ਲਵੋ, "ਜੇ ਤੁਸੀ ਖ਼ਾਨਦਾਨੀ ਜੱਲਾਦ ਹੋ ਨਾ, ਤਾਂ ਫਿਰ ਅਸੀਂ ਵੀ ਖ਼ਾਨਦਾਨੀ ਸ਼ਹੀਦ ਹਾਂ । ਤੁਸੀਂ ਚੁੱਪ ਕਰਕੇ ਆਪਣਾ ਕੰਮ ਕਰੀ ਜਾਵੋ ।" ਅਤੇ ਹੱਸਦਿਆਂ-ਹੱਸਦਿਆਂ ਦੋਵੇਂ 7 ਅਤੇ 9 ਸਾਲ ਦੀ ਉਮਰ ਦੇ ਮਾਸੂਮ ਪਰ ਵੱਡੇ ਕਾਰਨਾਮੇ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੇ ਲੱਖਤੇ ਜਿਗਰ ਸ਼ਹੀਦੀਆਂ ਪਾ ਗਏ ਪਰ ਜਾਲਮ ਸਰਕਾਰ ਅਤੇ ਸਿੱਖੀ ਦੇ ਦੁਸ਼ਮਣਾਂ ਦੀ ਗੱਲ ਨਹੀਂ ਮੰਨੀ ਅਤੇ ਉਹਨਾਂ ਦਾ ਸੁਪਨਾ ਕਦੇ ਵੀ ਪੂਰਾ ਨਾ ਹੋਣ ਦਿੱਤਾ ।**

**ਪਰ ਅਤਿ ਅਫਸੋਸ ਕੌਮ ਦੇ ਵਾਰਿਸ ਐ ਨੌਜਵਾਨ ਵੀਰੋ ਅਤੇ ਭੈਣੋਂ ਅੱਜ ਸ਼ੀਸ਼ੇ ਅੱਗੇ ਖਲੋ ਕੇ ਆਪਣੀਆਂ ਸ਼ਕਲਾਂ ਦੇਖੋ ਕਿ ਤੁਸੀਂ ਵਾਕੇਈ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਹਿ ਸਿੰਘ ਦੇ ਵੀਰ ਅਤੇ ਭੈਣਾਂ ਅਖਵਾਉਣ ਦੇ ਹੱਕਦਾਰ ਹੋ ?** ਅੱਜ ਤੁਸੀਂ ਆਪਣੇ ਕੇਸ-ਦਾੜ੍ਹੀਆਂ ਕਤਲ ਅਤੇ ਰੋਮਾਂ ਦੀ ਬੇਅਦਬੀ ਕਰ ਕੇ, ਅਤੇ ਨਸ਼ਿਆਂ ਦੇ ਵਿੱਚ ਗਲਤਾਨ ਕਰਕੇ ਆਪਣੇ ਅਮੀਰ ਵਿਰਸੇ ਤੋਂ ਦੂਰ ਹੁੰਦੇ ਜਾ ਰਹੇ ਹੋ । ਇੰਨੇ ਅਮੀਰ ਵਿਰਸੇ ਦੀ ਮਾਲਿਕ ਸਿੱਖੀ ਅੱਜ ਗਰੀਬ ਕਿਉਂ ਹੁੰਦੀ ਜਾ ਰਹੀ ਹੈ ? ਜਾਗ ਨੌਜਵਾਨ ਜਾਗ ਸਾਡੇ ਸਿਰ ਤੇ ਉਹਨਾਂ ਮਹਾਨ ਸ਼ਹੀਦਾਂ ਦਾ ਕਰਜ਼ ਹੈ -

***"ਹਮਰੈ ਮਸਤਕਿ ਦਾਗੁ ਦਗਾਨਾ, ਹਮ ਕਰਜ ਗੁਰੂ ਬਹੁ ਸਾਢੇ॥"***

***(ਪੰਨਾ171)***

ਆ ਜਾ ਵਾਪਿਸ ਅਤੇ ਮੁੜ ਸਾਬਤ ਸੂਰਤ ਅਤੇ ਸਿਰ ਸੋਹਣੀ ਦਸਤਾਰ ਸਜਾ ਕੇ ਸਿੱਖ ਹੋਣ ਤੇ ਮਾਣ ਕਰ । ਅਤੇ ਸਾਹਿਬਜ਼ਾਦਿਆਂ ਦੇ ਵੀਰ ਕਹਾਉਣ ਦਾ ਹੱਕ ਹਾਸਿਲ ਕਰੀਏ ।

9815024920

# ਅੰਗਰੇਜ਼ਾਂ ਨੇ ਵੀ
# ਪੰਜਾਬੀ ਭਾਸ਼ਾ ਲਾਗੂ ਕੀਤੀ ਸੀ ਪਰ....

*ਡਾ ਇੰਦਰਜੀਤ ਸਿੰਘ ਗੋਗੋਆਣੀ*

ਪੰਜਾਬੀ ਦਾ ਅਖਾਣ ਹੈ, 'ਖੇਡਾਂ ਤੇ ਮਾਵਾਂ ਮੁੱਕਣ 'ਤੇ ਹੀ ਚੇਤੇ ਆਉਂਦੀਆਂ ਹਨ' ਭਾਵ ਇਹਨਾਂ ਦੀ ਅਹਿਮੀਅਤ ਦਾ ਬਾਅਦ ਵਿੱਚ ਪਤਾ ਲੱਗਦਾ ਹੈ। ਕਾਸ਼! ਸਾਨੂੰ ਪੰਜਾਬੀਆਂ ਨੂੰ ਮਾਂ ਬੋਲੀ ਪੰਜਾਬੀ ਪ੍ਰਤੀ ਇਸ ਤਰ੍ਹਾਂ ਦਾ ਮਮਤਾਮਈ ਅਹਿਸਾਸ ਹੋ ਜਾਵੇ ਕਿਉਂਕਿ "ਮਾਂ" (ਜਨਣੀ) ਤਾਂ ਪੰਚ ਭੂਤਕ ਕਰਕੇ ਕਾਲ ਦੇ ਅਧੀਨ ਹੈ ਪਰ 'ਮਾਂ ਬੋਲੀ' ਕਾਲ ਦੀਆਂ ਹੱਦਾਂ ਤੇ ਕਾਲ ਦੀ ਮਾਰ ਤੋਂ ਮੁਕਤ ਹੈ। ਸਾਡੀ ਮਾਂ ਬੋਲੀ ਜੁਗਾਂ-ਜੁਗਾਂਤਰਾਂ ਤੱਕ ਜੀਵੇ, ਇਹ ਸਾਡੀ ਸਭਨਾਂ ਪੰਜਾਬੀ ਬੱਚਿਆਂ ਦੀ ਜੋਦੜੀ, ਇੱਛਾ ਤੇ ਦੁਆ ਹੋਣੀ ਚਾਹੀਦੀ ਹੈ। ਇਹ ਵੀ ਹਕੀਕਤ ਹੈ ਕਿ ਜੋਦੜੀ ਤੇ ਦੁਆ ਕੋਈ ਮਨੁੱਖ ਉਸੇ ਲਈ ਕਰਦਾ ਹੈ ਜਿਸ ਪ੍ਰਤੀ ਮੋਹ ਤੇ ਪਿਆਰ ਦੀ ਇੰਤਹਾ ਹੋਵੇ। ਪੰਜਾਬੀ ਭਾਸ਼ਾ ਨੂੰ ਪਿਆਰ ਕਰਨ ਵਾਲੇ ਲੋਕ ਇਸ ਦੇ ਪ੍ਰਚਾਰ, ਪਸਾਰ ਤੇ ਸਤਿਕਾਰ ਨੂੰ ਬਰਕਰਾਰ ਰੱਖਣ ਲਈ ਸਦਾ ਹੀ ਕਾਰਜਸ਼ੀਲ ਰਹੇ ਹਨ, ਜਿਸ ਦੀ ਦਾਦ ਦੇਣੀ ਬਣਦੀ ਹੈ। ਦੂਜੇ ਪਾਸੇ ਅਣਗਹਿਲੀ ਵਿੱਚ ਮਾਤ ਭਾਸ਼ਾ ਦੀ ਅਹਿਮੀਅਤ ਤੋਂ ਅਨਜਾਣਾਂ ਤੇ ਕੁਝ ਕੁ ਜਾਣਕਾਰਾਂ ਦੀ ਵਿਰੋਧੀ ਭਾਵਨਾ ਨੇ ਰਾਜ ਦੇ ਰੋੜੇ ਬਣਨ ਵਿੱਚ ਕਸਰ ਵੀ ਬਾਕੀ ਨਹੀਂ ਛੱਡੀ। ਅਜੋਕੇ ਸਮੇਂ ਵਿੱਚ ਵੀ ਪੰਜਾਬੀ ਭਾਸ਼ਾ ਸੰਬੰਧੀ ਇਸ ਸੂਬੇ ਦੀ ਅਫ਼ਸਰਸ਼ਾਹੀ ਤੇ ਕੁਝ ਕੁ ਸਕੂਲਾਂ ਦੀ ਇੰਗਲਿਸ਼ਸ਼ਾਹੀ ਨੀਤੀ ਅਖ਼ਬਾਰਾਂ ਦੀਆਂ ਸੁਰਖੀਆਂ ਵਿੱਚ ਆਪਣਾ ਰੰਗ ਵਿਖਾਉਂਦੀ ਰਹਿੰਦੀ ਹੈ।

ਪੰਜਾਬੀਆਂ ਲਈ ਇਹ ਵੀ ਫ਼ਖਰ ਵਾਲੀ ਗੱਲ ਹੈ ਕਿ 1967 ਈ. ਵਿੱਚ ਵਕਤ ਦੇ ਮੁੱਖ ਮੰਤਰੀ ਸ. ਲਛਮਣ ਸਿੰਘ ਗਿੱਲ ਦੀ ਸਰਕਾਰ ਨੇ ਪੰਜਾਬ ਰਾਜ ਭਾਸ਼ਾ ਐਕਟ ਬਣਾ ਕੇ ਪੰਜਾਬੀ ਭਾਸ਼ਾ ਨੂੰ ਪੂਰਾ ਮਾਣ ਦਿੱਤਾ ਪਰ ਕੁਤਾਹੀ ਕਰਨ ਵਾਲਿਆਂ ਲਈ ਕੁੰਡਾ ਨਾ ਹੋਣ ਕਰਕੇ ਪੰਜਾਬੀ ਭਾਸ਼ਾ ਸਰਕਾਰੇ-ਦਰਬਾਰੇ ਸਥਾਪਤ ਮਾਣ ਨਾ ਪਾ ਸਕੀ। ਉਪਰੰਤ ਹੁਣ ਬੀਤੇ ਵਰ੍ਹੇ 2008 ਵਿੱਚ ਸ. ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਪੰਜਾਬੀ ਨੂੰ ਮਾਣ ਦਿੰਦਿਆਂ ਪੰਜਾਬ ਵਿਧਾਨ ਸਭਾ ਵਿੱਚ ਪੰਜਾਬੀ ਭਾਸ਼ਾ ਐਕਟ ਸੰਬੰਧੀ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ, ਜਿਸ ਦੀ ਹਰ ਪਾਸਿਉਂ ਭਰਪੂਰ ਪ੍ਰਸ਼ੰਸਾ ਹੋਈ ਪਰ ਪੂਰਨ ਰੂਪ ਵਿੱਚ ਲਾਗੂ ਨਾ ਹੋਣ ਸੰਬੰਧੀ ਕੁਝ ਕੁ ਸੁਰਖੀਆਂ ਵੀ ਛਪਦੀਆਂ ਰਹਿੰਦੀਆਂ ਹਨ।

ਮੈਂ ਜੋ ਇਸ ਲੇਖ ਵਿੱਚ ਅਗਲੀ ਗੱਲ ਕਰਨੀ ਚਾਹੁੰਦਾ ਹਾਂ ਕਿ 1967 ਅਤੇ 2008 ਦੇ ਰਾਜ ਭਾਸ਼ਾ ਐਕਟ ਤੋਂ ਪਹਿਲਾਂ ਵੀ ਇਕ ਵਾਰੀ ਅੰਗਰੇਜ਼ ਸਰਕਾਰ ਦੇ ਸਮੇਂ ਗੁਰਮੁਖੀ ਦੀ ਲਾਜ਼ਮੀ ਪੜ੍ਹਾਈ ਸੰਬੰਧੀ ਆਦੇਸ਼ ਜਾਰੀ ਹੋਇਆ ਸੀ ਪਰ ਵਕਤ ਦੀ ਅਫ਼ਸਰਸ਼ਾਹੀ ਸਭ ਕੁਝ ਜਾਣਦਿਆਂ ਤੇ ਕੁਝ ਕੁ ਆਮ ਲੋਕ ਨਾ ਜਾਣਦਿਆਂ ਪੰਜਾਬੀ ਭਾਸ਼ਾ ਤੋਂ ਬਾਗ਼ੀ ਸਨ। ਪੁਰਾਤਨ ਅਖ਼ਬਾਰ ਦੀ ਖੋਜ ਕਰਦਿਆਂ 31 ਜੁਲਾਈ 1893 ਈ ਦਾ ਸਪਤਾਹਿਕ ਅੰਕ "ਖ਼ਾਲਸਾ ਅਖ਼ਬਾਰ ਲਾਹੌਰ" ਅੰਕ ਨੰ: 14 ਪੜ੍ਹਨ ਨੂੰ ਮਿਲਿਆ ਜਿਸ ਨੂੰ ਪੰਜਾਬੀ ਮਾਂ ਦੇ ਦਰਦਵੰਦ ਸਪੁੱਤਰ ਗਿਆਨੀ ਦਿੱਤ ਸਿੰਘ ਜੀ ਨੇ ਸੰਪਾਦਿਤ ਕੀਤਾ ਸੀ। ਇਸ ਅਖ਼ਬਾਰ ਦੇ ਪੰਨਾ ਨੰ:. 5 ਉਪਰ ਲੇਖ ਹੈ, "ਪੰਜਾਬੀ ਤੇ ਪੰਜਾਬ"। ਇਸ ਲੇਖ ਨੂੰ ਹੂ-ਬ-ਹੂ ਦੇਣ ਤੋਂ ਸਾਡੀ ਭਾਵਨਾ ਇਹ ਹੈ ਕਿ ਅਜੋਕੇ ਸਮੇਂ ਵਿੱਚ ਵੀ ਪੰਜਾਬੀ ਦੇ ਪਸਾਰ ਵਿੱਚ ਰੁਕਾਵਟਾਂ ਪਾਉਣ ਵਾਲੀਆਂ ਨੀਤੀਆਂ ਸੰਬੰਧੀ ਪੰਜਾਬੀਆਂ ਨੂੰ ਅਹਿਸਾਸ ਹੋ ਜਾਵੇ ਤੇ ਉਹ ਸੁਚੇਤ ਹੋਣ। ਇਸ ਲੇਖ ਦੇ ਛਪਣ ਤੋਂ 118 ਸਾਲਾਂ ਬਾਅਦ ਅੱਜ ਵੀ ਵਰਤਮਾਨ ਪ੍ਰਸਥਿਤੀਆਂ ਦਾ ਮੰਥਨ ਕਰੀਏ ਤਾਂ ਪੰਜਾਬੀ ਭਾਸ਼ਾ ਦੇ ਸੰਦਰਭ ਵਿੱਚ ਇਸ ਲੇਖ ਦੀ ਹਕੀਕਤ ਤੇ ਹਾਲਾਤ ਜਿਉਂ ਦੇ ਤਿਉਂ ਹੀ ਜਾਪਦੇ ਹਨ। ਲੇਖ ਇਸ ਪ੍ਰਕਾਰ ਹੈ:-

"ਇਸ ਬਾਤ ਨੂੰ ਹਰ ਕੋਈ ਜਾਨਦਾ ਹੈ, ਜੋ ਸਾਰੇ ਦੇਸ਼ਾਂ ਵਿੱਚ ਆਪੋ ਆਪਨੀ ਬੋਲੀ, ਬੋਲੀ ਜਾਂਦੀ ਹੈ। ਉਸੀ ਦੇਸ਼ ਦੀ ਬੋਲੀ

ਵਿੱਚ ਉਸੇ ਦੇਸ਼ ਦੀ ਵਿੱਦਯਾ ਅਤੇ ਕਾਰੋ-ਬਿਹਾਰ ਹੁੰਦੇ ਹਨ ਅਤੇ ਇਹ ਬਾਤ ਭੀ ਗੁੱਝੀ ਨਹੀਂ ਹੈ। ਜੋ ਸਾਰੇ ਦੇਸ਼ਾਂ ਨੇ ਅਪਨੀ ਉਨੱਤੀ ਅਪਨੀ ਦੇਸ਼ੀ ਭਾਸ਼ਾ ਨਾਲ ਹੀ ਕੀਤੀ ਹੈ। ਜੈਸਾ ਕਿ ਇੰਗਲਸਤਾਨ ਵਿੱਚ ਅੰਗ੍ਰੇਜ਼ੀ, ਜਰਮਨ ਵਿੱਚ ਜਰਮਨੀ, ਰੂਸ ਵਿੱਚ ਰੂਸੀ, ਅਰਬ ਵਿੱਚ ਅਰਬੀ, ਫ਼ਰਾਂਸ ਵਿੱਚ ਫ਼ਾਰਸੀ, ਚੀਨ ਵਿੱਚ ਚੀਨੀ ਭਾਸ਼ਾ ਹੈ। ਅੱਜ ਤਕ ਉਨ੍ਹਾਂ ਦੇਸ਼ਾਂ ਦੇ ਵਸਨੀਕ ਅਪਨੀ ਮਾਦਰੀ ਭਾਸ਼ਾ ਨੂੰ ਪੜ੍ਹਕੇ ਹੀ ਅਪਨੀ ਉਨਤੀ ਸਮਝਦੇ ਹਨ।

ਹੋਰਨਾਂ ਟਾਪੂਆਂ ਦੀ ਗੱਲ ਛੱਡ ਕੇ ਹਿੰਦੁਸਤਾਨ ਦਾ ਹਾਲ ਹੀ ਦੇਖੋ ਜੋ ਬੰਗਾਲ ਵਿੱਚ ਬੰਗਾਲੀ, ਮਦਰਾਸ ਵਿੱਚ ਮਦਰਾਸੀ ਬੋਲੀ, ਬੋਲੀ ਜਾਂਦੀ ਹੈ ਅਤੇ ਉਸਨੂੰ ਉਥੇ ਹੀ ਯੂਨੀਵਰਸਿਟੀਆਂ ਨੇ ਮਨਜ਼ੂਰ ਕੀਤਾ ਹੋਇਆ ਹੈ, ਤਾਲੀਮੀ ਮਹਕਮੇ ਵਿੱਚ ਉਸਦਾ ਹਿੱਸਾ ਬਰਾਬਰ ਹੈ। ਇਸ ਗੱਲ ਨੂੰ ਸਭ ਜਾਨਦੇ ਹਨ, ਪ੍ਰੰਤੂ ਪੰਜਾਬ ਦੀ ਭਾਸ਼ਾ ਅਰਥਾਤ ਬੋਲੀ ਜੋ ਪੰਜਾਬੀ ਹੈ ਜੋ ਗੁਰਮੁਖੀ ਅੱਖਰਾਂ ਵਿੱਚ ਲਿਖੀ ਜਾਂਦੀ ਹੈ, ਉਸਦੀ ਬੋਲ ਚਾਲ ਪੰਜਾਬ ਵਿਚੋਂ ਦੂਰ ਹੁੰਦੀ ਜਾਂਦੀ ਹੈ ਅਤੇ ਇਸ ਦਾ ਪ੍ਰਚਾਰ ਅੱਗੇ ਇਸਤ੍ਰੀਆਂ ਵਿੱਚ ਸੀ ਪਰ ਹੁਣ ਸਰਕਾਰੀ ਪਾਠਸ਼ਾਲਾ ਹੋਣ ਕਰਕੇ ਉਨ੍ਹਾਂ ਵਿੱਚ ਭੀ ਉਰਦੂ ਜੋ ਇਸ ਦੇਸ ਦੀ ਬੋਲੀ ਨਹੀਂ ਹੈ ਪ੍ਰਚਾਰ ਹੁੰਦਾ ਜਾਂਦਾ ਹੈ। ਅਰ ਪੰਜਾਬੀ ਅੱਖਰਾਂ ਵਿੱਚ ਭੀ ਬਹੁਤ ਬੋਲ ਚਾਲ ਉਰਦੂ ਦੀ ਪੈਂਦੀ ਜਾਂਦੀ ਹੈ। ਦੇਸ਼ ਦੇ ਉਪਕਾਰੀ ਸਿੰਘਾਂ ਨੇ ਸਰਕਾਰ ਅੱਗੇ ਇਹ ਬੇਨਤੀ ਕੀਤੀ ਸੀ ਕਿ ਇਸ ਦੇਸ਼ ਦੀ ਬੋਲੀ ਗੁਰਮੁਖੀ ਦੁਆਰਾ ਪ੍ਰਚਾਰ ਕਰਨੀ ਚਾਹੀਏ, ਜਿਸ ਤੇ ਦੇਸ਼ ਦੀ ਉਨਤੀ ਹੋਵੇ। ਜਿਸ ਪਰ ਸਰਕਾਰ ਨੇ ਵੱਡੀ ਕ੍ਰਿਪਾ ਕਰਕੇ ਜਿਮੀਦਾਰੀ ਦੀ ਪੜਾਈ ਜੋ ਸਕੂਲਾਂ ਵਿੱਚ ਰੱਖੀ ਹੈ ਉਸ ਵਿੱਚ ਗੁਰਮੁਖੀ ਭੀ ਰਖਾ ਦਿਤੀ ਅਰ ਕਈ ਲੋਗ ਪੜ੍ਹਨ ਭੀ ਲੱਗੇ, ਪਰ ਅਤੀ ਸ਼ੋਕ ਦੀ ਗੱਲ ਹੈ ਜੋ ਉਨ੍ਹਾਂ ਸਕੂਲਾਂ ਦੇ ਇੰਨਸਪੈਕਟਰ ਜੋ ਹਿੰਦੁਸਤਾਨੀ ਹਨ ਜੋ ਸਾਨੂੰ ਦੀ ਥਾਇ (ਹਮ) ਤੁਸਾਨੂੰ ਦੀ ਥਾਇ (ਤਮ), ਚਿੱਕੜ ਦੀ ਥਾਇ (ਕੀਚੜ), ਨੇੜੇ ਦੀ ਥਾਇ (ਨਗੀਚ) ਯਾ ਨਜਦੀਕ ਬੋਲਨ ਵਾਲੇ ਹਨ ਸੋ ਪੰਜਾਬੀ ਦੇ ਦਿਲੋਂ ਵਿਰੋਧੀ ਹਨ, ਜਿਸਤੇ ਉਹ ਸਾਫ਼ ਆਖਦੇ ਹਨ ਕਿ ਗੁਰਮੁਖੀ ਕੋਈ ਨਾ ਲਵੇ, ਸਭ ਉਰਦੂ ਲੈਣ।

ਦੇਸ਼ ਉੱਨਤੀ ਦੇ ਪਯਾਰਿਆਂ ਨੂੰ ਚਾਹੀਦਾ ਹੈ ਜੋ ਇਸ ਬਾਤ ਪਰ ਧਯਾਨ ਦੇਨ ਅਤੇ ਓਨਾਂ ਇੰਸਨਪੇਕਟਰਾਂ ਦੀ ਇਸ ਪ੍ਰਕਾਰ ਦੀ ਕਾਰਵਾਈ ਸਰਕਾਰ ਅੱਗੇ ਪ੍ਰਗਟ ਕਰਨ ਅਤੇ ਅਪਨੀ ਦੇਸੀ ਭਾਸ਼ਾ ਦੀ ਉਨਤੀ ਲਈ ਪੁਰਖਾਰਥ ਕਰਨ ਅਤੇ ਹਰ ਇੱਕ ਨੂੰ ਇਸ ਸਵਾਲ ਪਰ ਅਪਨਾ ਸਮਯ ਵਿਚਾਰ ਵਿੱਚ ਦੇਣਾ ਚਾਹੀਏ।"

ਇਹੀ ਸਵਾਲ ਅੱਜ ਵੀ ਪੰਜਾਬੀ ਪਿਆਰਿਆਂ ਤੋਂ ਪਿਆਰ ਨਾਲ ਜਵਾਬ ਮੰਗਦਾ ਹੈ?

*9815985559*

## *ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ*

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

***ਮਾਇਆ ਭੇਜਣ ਲਈ ਪਤਾ:-***
***ਸੰਪਾਦਕ , ਨਸੀਬ ਸਿੰਘ ਸੇਵਕ,***
***A/C No. 65077080586, ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।***

# ਅਸੀਂ ਭਾਰਤੀ ਹਰ ਮੋੜ ਉਤੇ ਗੁੰਮਰਾਹ ਹੋਏ ਹਾਂ ?

ਦਲੀਪ ਸਿੰਘ ਵਾਸਨ, ਐਡਵੋਕੇਟ

ਇਹ ਸਵੀਕਾਰ ਕਰਨਾ ਪਵੇਗਾ ਕਿ ਅਸੀਂ ਅਗਾਂਹ ਵਧਣ ਦੀ ਬਜਾਏ ਹਮੇਸ਼ਾਂ ਪਿਛਾਂਹ ਵੱਲ ਤੁਰੇ ਹਾਂ ਅਤੇ ਇਹੀ ਕਾਰਨ ਹੈ ਅਸੀਂ ਪਛੜ ਗਏ ਹਾਂ ਅਤੇ ਕੁਝ ਐਸੀਆਂ ਲਾਅਨਤਾਂ ਅਸੀਂ ਗਲ ਪਾ ਬੈਠੇ ਹਾਂ ਜਿਹੜੀਆਂ ਸਾਨੂੰ ਵਿਕਸਿਤ ਦੇਸ਼ਾਂ ਦੀ ਸੂਚੀ ਵਿੱਚ ਸ਼ਾਮਲ ਹੋਣ ਤੋਂ ਰੋਕ ਰਹੀਆਂ ਹਨ। ਜਿਸ ਦੇਸ਼ ਦੇ ਲੋਕਾਂ ਦੇ ਚਿਹਰੇ ਤੇ ਉਦਾਸੀ ਹੋਵੇ, ਸ਼ਰੀਰ ਕਮਜ਼ੋਰ ਹੋਵੇ, ਆਦਮੀ ਬਿਮਾਰ ਹੋਵੇ, ਮੈਲੇ ਅਤੇ ਪੁਰਾਣੇ ਕਪੜੇ ਪਾਏ ਹੋਣ ਅਤੇ ਉਸ ਪਾਸ ਚਜ ਦਾ ਘਰ ਵੀ ਨਾ ਹੋਵੇ, ਉਹ ਆਦਮੀ ਜਿਤਨੀਆਂ ਮਰਜ਼ੀ ਡੀਂਗਾਂ ਮਾਰੀ ਜਾਵੇ, ਉਹ ਪਛੜਿਆ ਹੀ ਰਹਿੰਦਾ ਹੈ ਅਤੇ ਇਹ ਗਲ ਅਗਰ ਅਸੀਂ ਭਾਰਤੀਆਂ ਉਤੇ ਲਾਗੂ ਕਰਦੇ ਹਾਂ ਤਾਂ ਇਹ ਗਲ ਸਪਸ਼ਟ ਹੋ ਆਉਂਦੀ ਹੈ ਕਿ ਇਹ ਸਾਡੀ ਹਾਲਤ ਕੋਈ ਅਜ ਨਹੀਂ ਬਣੀ ਬਲਕਿ ਇਹ ਹਾਲਤ ਸਦੀਆਂ ਤੋਂ ਚਲੀ ਆ ਰਹੀ ਹੈ ਅਤੇ ਇਹ ਗੁਰਬਤ ਦਾ ਸੰਕਲਪ ਵੀ ਕੋਈ ਨਵਾਂ ਨਹੀਂ ਹੈ ਬਲਕਿ ਬਹੁਤ ਹੀ ਪੁਰਾਣਾ ਹੈ। ਜਦ ਅਸੀਂ ਹਜ਼ਾਰ ਕੋਸ਼ਿਸ਼ ਕਰਨ ਦੇ ਬਾਵਜੂਦ ਗੁਰਬਤ ਵਿਚੋਂ ਬਹਾਰ ਨਹੀਂ ਸਾਂ ਨਿਕਲ ਸਕੇ ਤਾਂ ਸਾਡੇ ਬਜ਼ੁਰਗਾਂ ਨੇ ਇਹ ਕਾਢ ਕੱਢ ਲਈ ਸੀ ਕਿ ਇਹ ਗੁਰਬਤ ਆਦਮੀ ਦੀ ਦੇਣ ਨਹੀਂ ਹੈ ਬਲਕਿ ਇਹ ਗੁਰਬਤ ਤਾਂ ਰਬ ਹੀ ਸਾਡੀ ਕਿਸਮਤ ਵਿੱਚ ਲਿਖਦਾ ਹੈ ਅਤੇ ਇਹ ਗੁਰਬਤ ਬਾਅਦ ਵਿੱਚ ਨਹੀਂ ਲਿਖੀ ਜਾਂਦੀ ਬਲਕਿ ਇਹ ਜਨਮ ਤੋਂ ਪਹਿਲਾਂ ਹੀ ਲਿਖ ਦਿੱਤੀ ਜਾਂਦੀ ਹੈ ਅਤੇ ਫਿਰ ਆਦਮੀ ਜਿਤਨਾ ਮਰਜ਼ੀ ਹੈ ਕੋਸ਼ਿਸ਼ ਕਰੀ ਜਾਵੇ ਆਦਮੀ ਗੁਰਬਤ ਵਿਚੋਂ ਬਾਹਰ ਨਹੀਂ ਨਿਕਲ ਸਕਦਾ। ਅਤੇ ਇਹ ਵਿਸ਼ਵਾਸ ਧਾਰਮਿਕ ਆਦਮੀਆਂ ਨੇ ਸਾਡੇ ਸਿਰ ਮੜ੍ਹ ਦਿੱਤਾ ਹੈ ਅਤੇ ਅਸੀਂ ਇਹ ਸਿਧਾਤ ਸਵੀਕਾਰ ਵੀ ਕਰ ਬੈਠੇ ਹਾਂ।

ਕੁੱਲ ਮਿਲਾਕੇ ਸਾਡੇ ਧਰਮਾਂ ਨੇ ਬਹੁਤ ਹੀ ਸੰਕਲਪ ਘੜੇ ਹਨ ਅਤੇ ਉਹ ਲੋਕੀਂ ਇਹ ਸਾਰੇ ਸੰਕਲਪ ਅਤੇ ਸਚਾਈਆਂ ਸਾਡੇ ਵਾਸਤੇ ਲਿਖ ਵੀ ਗਏ ਹਨ। ਲੋਕੀਂ ਭੁਲ ਨਾ ਜਾਣ, ਕਈ ਡੇਰੇ, ਆਸ਼ਰਮ ਅਤੇ ਮੱਠ ਸਥਾਪਿਤ ਕੀਤੇ ਜਾਂਦੇ ਰਹੇ ਹਨ ਤਾਂਕਿ ਇਹ ਸਾਰੇ ਸੰਕਲਪਾਂ ਦੀ ਯਾਦ ਤਾਜ਼ਾ ਕੀਤੀ ਜਾਂਦੀ ਰਵੇ। ਪਰ; ਇਹ ਗਲ ਸਵੀਕਾਰ ਕਰ ਲਈ ਜਾਣੀ ਬਣਦੀ ਹੈ ਕਿ ਲੋਕਾਂ ਨੇ ਇਹ ਸੰਕਲਪ ਸੁਣੇ ਹੀ ਹਨ, ਪੜ੍ਹੇ ਵੀ ਹਨ, ਯਾਦ ਵੀ ਕੀਤੇ ਹਨ, ਪਰ ਹਾਲਾਂ ਤੱਕ ਇਹ ਸੰਕਲਪ ਅਪਨਾਉਣ ਬਾਰੇ ਸੋਚਿਆ ਨਹੀਂ ਲਗਦਾ, ਕਿਉਂਕਿ ਆਦਮੀ ਨੇ ਹਮੇਸ਼ਾਂ ਪਾਪ ਦਾ ਸਹਾਰਾ ਲਿਆ ਹੈ ਅਤੇ ਬਹੁਤ ਹੀ ਘਟ ਲੋਕੀਂ ਹਨ ਜਿਹੜੇ ਧਾਰਮਿਕ ਸੰਕਲਪਾ ਦੀ ਗਲ ਕਰਦੇ ਹਨ ਜਾਂ ਉਨ੍ਹਾਂ ਉਤੇ ਚਲਣ ਦੀ ਕੋਸ਼ਿਸ਼ ਕਰਦੇ ਹਨ। ਬਾਕੀ ਸਾਰੇ ਲੋਕੀਂ ਸ਼ੈਤਾਨ ਦੇ ਵਸ ਆਏ ਹੋਏ ਹਨ ਅਤੇ ਸ਼ੈਤਾਨ ਦੀਆਂ ਗਲਾਂ ਪ੍ਰਵਾਨ ਕਰਦੇ ਹਨ। ਇਹ ਸਿਲਸਿਲਾ ਸਦੀਆਂ ਤੋਂ ਚਲਿਆ ਆ ਰਿਹਾ ਹੈ ਅਤੇ ਲਗਦਾ ਹੈ ਇਹ ਸਿਲਸਿਲਾ ਅਗਾਂਹ ਵੀ ਚਲਦਾ ਰਵੇਗਾ।

ਸਾਡੇ ਧਾਰਮਿਕ ਖੇਤਰ ਵਿੱਚ ਲਗੇ ਲੋਕਾਂ ਨੇ ਸਾਨੂੰ ਹਿੰਦੂ, ਮੁਸਲਮਾਨ, ਸਿੱਖ, ਇਸਾਈ ਅਤੇ ਦਲਿਤ ਬਣਾ ਦਿੱਤਾ ਹੈ ਅਤੇ ਅਸੀਂ ਇਸ ਖੇਤਰ ਦੀਆਂ ਪ੍ਰਗਤੀਆਂ ਅਤੇ ਪ੍ਰਾਪਤੀਆਂ ਦਾ ਸਿੱਟਾ 1947 ਦੇ ਬਟਵਾਰੇ ਵਕਤ ਦੇਖ ਲਿਆ ਹੈ। ਸਾਡੇ ਰਾਜਸੀ ਲੋਕਾਂ ਨੇ ਵੀ ਧਰਮ ਦਾ ਆਸਰਾ ਲੈਕੇ ਸਾਡੀਆਂ ਵੋਟਾਂ ਲਈਆਂ ਹਨ। ਇਹ ਰਾਜਸੀ ਲੋਕਾਂ ਪਾਸ ਕੰਮ ਦੀ ਗਲ ਕੋਈ ਹੈ ਨਹੀਂ ਸੀ ਅਤੇ ਇਸ ਕਰਕੇ ਸਾਡੀਆਂ ਅੱਖਾਂ ਵਿੱਚ ਘੱਟਾ ਪਾਕੇ ਇਹ ਸਾਡੀ ਹੀ ਲੁਟ ਕਰਦੇ ਰਹੇ ਹਨ ਅਤੇ ਇੰਨ੍ਹਾਂ ਛੇ ਦਹਾਕਿਆਂ ਵਿੱਚ ਸਾਡਾ ਕੁੱਝ ਕੀਤਾ ਹੈ ਜਾਂ ਨਹੀਂ ਕੀਤਾ, ਸਾਨੂੰ ਲੁੱਟਣ ਦੇ ਕਈ ਢੰਗ ਤਰੀਕੇ ਲਭੇ ਹਨ ਇੰਨ੍ਹਾਂ ਲੋਕਾਂ ਨੇ। ਸਾਡੇ ਦੇ ਖਦਿਆਂ-ਦੇਖਦਿਆਂ ਇਹ ਲੋਕੀਂ ਅਮੀਰ ਵੀ ਹੋ ਗਏ ਹਨ ਅਤੇ ਸ਼ਕਤੀਸ਼ਾਲੀ ਵੀ ਹੋ ਗਏ ਹਨ। ਇਸੇ ਤਰ੍ਹਾਂ ਸਮਾਜਿਕ ਖੇਤਰ ਵਿੱਚ ਵੀ ਐਸੀਆਂ ਹਸਤੀਆਂ ਆਈਆਂ ਹਨ ਜਿੰਨ੍ਹਾਂ ਨੇ ਲੋਕ ਭਲਾਈ ਦਾ ਬਹਾਨਾ ਲਗਾਕੇ ਕਈ ਸੰਸਥਾਨ ਖੜੇ ਕਰ ਲਏ ਹਨ ਅਤੇ ਖੂਬ ਪੈਸਾ ਇਕਠਾ ਕੀਤਾ ਹੈ। ਇਹ ਡੇਰੇ, ਇਹ ਆਸ਼ਰਮ ਅਤੇ ਇਹ ਮਠ ਜਿਥੇ ਧਾਰਮਿਕ ਹਨ ਉਥੇ ਇਹ ਸਮਾਜਿਕ ਵੀ ਹਨ ਕਿਉਂਕਿ ਇੰਨ੍ਹਾਂ ਨੇ ਧਰਮ ਨਿਰਪਖ ਰਹਿਣ ਦੀਆਂ ਗਲਾਂ ਕਰਕੇ ਬਹੁਤ ਸਾਰੇ ਲੋਕਾਂ ਨੂੰ ਪਿਛੇ ਲਗਾ ਲਿਆ ਹੈ।

ਰਾਜਸੀ ਲੋਕਾਂ ਨੇ ਸਾਨੂੰ ਬੜੇ ਲਾਰੇ ਲਗਾਏ ਹਨ ਅਤੇ ਇਹ ਅਗਰ ਸਾਰੀਆਂ ਗਲਾਂ ਪੂਰੀਆਂ ਹੋ ਜਾਂਦੀਆਂ ਤਾਂ ਇਹ ਦੇਸ਼ ਸਵਰਗ ਬਣ ਜਾਣਾ ਸੀ, ਪਰ ਅਜ ਵੀ ਇਹ ਦੇਸ਼ ਦੁਨੀਆਂ ਦੇ ਪਛੜੇ ਦੇਸ਼ਾਂ ਦੀ ਸੂਚੀ ਵਿੱਚ ਸ਼ਾਮਲ ਹੈ। ਇਹ ਰਾਜਸੀ ਲੋਕਾਂ ਦੀ ਭੀੜ ਇਕ ਹੈ ਅਤੇ ਇਹ ਪਾਰਟੀਆਂ ਟੀਮਾਂ ਹਨ ਤਾਂਕਿ ਦੋਸਤਾਨਾ ਮੈਚ ਖੇਡੇ ਜਾਣ ਅਤੇ ਅਸੀਂ ਇਹ ਮੈਚ ਦੇਖਦੇ ਰਹੀਏ, ਕਦੀ ਰੋ ਪਈਏ ਅਤੇ ਕਦੀ ਹਸ ਹਸਕੇ ਸਾਡੇ ਪੇਟ ਪਾਟਦੇ ਰਹਿਣ। ਇਹ ਰਾਜਸੀ ਲੋਕੀਂ ਜਾਦੂਗਰ ਹਨ ਅਤੇ ਸਾਨੂੰ ਇੰਨ੍ਹਾਂ ਅਜ ਤਕ ਇਹ ਪਤਾ ਨਹੀਂ ਲਗਣ ਦਿੱਤਾ ਕਿ ਇਹ ਤਾਂ ਅੰਦਰੋਂ ਇਕ ਹਨ ਅਤੇ ਵਾਰੋ ਵਾਰੀ ਸਾਨੂੰ ਲੁਟਣ ਲਈ ਇਹ ਚੋਣਾ ਕਰਵਾਉਂਦੇ ਹਨ ਅਤੇ ਅਗਰ ਵਾਰੀਆਂ ਬਦਲਣ ਦਾ ਕੋਈ ਹੋਰ ਤਰੀਕਾ ਲਭ ਪਵੇ ਤਾਂ ਇਹ ਵੀ ਹੋ ਸਕਦਾ ਹੈ ਇਹ ਚੋਣਾ ਦਾ ਸਿਲਸਿਲਾ ਬੰਦ ਹੀ ਕਰ ਦੇਣ

ਮੁਲਕ ਦੀ ਆਰਥਿਕ ਪ੍ਰਗਤੀ ਇਹ ਮਹਿੰਗਾਈ ਤੋਂ ਗਿਣਦੇ ਹਨ ਅਤੇ ਅਗਰ ਮਹਿੰਗਾਈ ਦਸ ਪ੍ਰਤੀ ਸ਼ਤ ਵਧੀ ਹੈ ਤਾਂ ਇਹ ਆਖ ਦਿੰਦੇ ਹਨ ਕਿ ਪ੍ਰਗਤੀ ਦਸ ਪ੍ਰਤੀ ਸ਼ਤ ਹੋਈ ਹੈ। ਇਹ ਹੈ ਨਿਰਾਲਾ ਸਿਲਸਿਲਾ ਜਿਹੜਾ ਸਾਡੇ ਮੁਲਕ ਅੰਦਰ ਸਥਾਪਿਤ ਹੋ ਗਿਆ ਹੈ ਅਤੇ ਇਹ ਸਿਲਸਿਲਾ ਅਸੀਂ ਤਾਂ ਬਦਲ ਨਹੀਂ ਸਕਦੇ ਅਤੇ ਰਬ ਵੀ ਇਹ ਸਿਲਸਿਲਾ ਬਦਲਣ ਲਈ ਇਥੇ ਆਉਂਣ ਵਾਲਾ ਲਗਦਾ ਨਹੀਂ ਹੈ।

# ਪੰਜਾਬੀ ਗਾਇਕ ਦਸਤਾਰ ਦੇ ਮਹੱਤਵ ਨੂੰ ਸਹੀ ਤਰੀਕੇ ਨਾਲ ਪ੍ਰਚਾਰਣ

*ਇਕਵਾਕ ਸਿੰਘ ਪੱਟੀ*

*ਸਿੱਖ ਗੱਭਰੂ 'ਤੇ ਮੁਟਿਆਰ ਉਹੀ ਜੱਗ 'ਤੇ ।*
*ਜੀਹਦੇ ਸਿਰ ਉੱਤੇ ਪੱਗ ਤੇ ਗਲੇ ਵਿੱਚ ਦੁਪੱਟਾ ਫੱਬਦੇ ।*

ਅੱਜ ਸਿੱਖੀ ਅਕਸ ਨੂੰ ਸੱਭ ਤੋਂ ਵੱਧ ਢਾਹ ਅਜੋਕੇ ਮੀਡੀਏ ਵੱਲੋਂ ਲਗਾਈ ਜਾ ਰਹੀ ਹੈ। ਜਿਸ ਕਰਕੇ ਨੌਜਵਾਨ ਤਬਕਾ ਸਿੱਖੀ ਤੋਂ ਬਾਗ਼ੀ ਹੋ ਰਿਹਾ ਹੈ। ਅੱਜ ਸਿੱਖੀ ਦੀ ਸ਼ਾਨ ਪੱਗ (ਦਸਤਾਰ) ਪਿੱਛੇ ਜਿੱਥੇ ਵਿਦੇਸ਼ਾਂ ਵਿੱਚ ਵਸਦੇ ਸਿੱਖ ਕਾਨੂੰਨੀ ਲੜਾਈਆਂ ਲੜ੍ਹ ਰਹੇ ਹਨ ਅਤੇ ਪੱਗ (ਦਸਤਾਰ) ਦੇ ਮਹੱਤਵ ਤੋਂ ਸਰਕਾਰਾਂ ਨੂੰ, ਦੁਨੀਆਂ ਨੂੰ ਅਤੇ ਸੰਸਾਰ ਦੇ ਲੋਕਾਂ ਨੂੰ ਜਾਣੂ ਕਰਵਾ ਰਹੇ ਹਨ ਕਿ ਸਿੱਖ ਲਈ ਉਸਦੇ ਕੇਸਾਂ ਅਤੇ ਦਸਤਾਰ ਦੀ ਕੀ ਮਹਾਨਤਾ ਹੈ? ਉੱਥੇ ਪੰਜਾਬ ਵਿੱਚ ਸਿੱਖ ਘਰਾਂ ਵਿੱਚ ਪੈਦਾ ਹੋਏ ਕਾਕੇ ਪੱਗਾਂ ਬੰਨ੍ਹਣ ਤੋਂ ਮੂੰਹ ਫੇਰ ਰਹੇ ਹਨ ਅਤੇ ਕੇਸਾਂ ਨੂੰ ਤਿਲਾਂਜਲੀ ਦੇ ਰਹੇ ਹਨ ਅਤੇ ਅਜੋਕਾ ਮੀਡੀਆ ਵੀ ਪੱਗੜੀ ਧਾਰੀਆਂ ਨੂੰ ਗਲਤ ਦ੍ਰਿਸ਼ਾਂ ਵਿੱਚ ਵਿਖਾ ਕੇ ਨੌਜਵਾਨਾਂ ਦਾ ਹੌਸਲਾ ਪਸਤ ਕਰ ਰਿਹਾ ਹੈ। ਇਸੇ ਤਰਜ਼ ਤੇ ਹੁਣ ਪੰਜਾਬੀ ਗਾਇਕ ਵੀ ਪੱਗਾਂ ਪ੍ਰਤੀ ਘਟੀਆ ਗੀਤ ਲਿਖ ਕੇ, ਗਾ ਕੇ, ਸਿੱਖ ਕੌਮ ਦਾ ਨੁਕਸਾਨ ਕਰ ਰਹੇ ਹਨ। ਅਤੇ ਇੱਕ ਪਗੜੀ ਧਾਰੀ, ਦਸਤਾਰ ਧਾਰੀ ਦਾ ਗਲਤ ਸੰਦੇਸ਼ ਦੁਨੀਆ ਅੱਗੇ ਰੱਖ ਕੇ ਪੱਗ ਨੂੰ ਦਾਗ ਲਾ ਰਹੇ ਹਨ। ਜਿਸਦੀ ਵੀਚਾਰ ਅੱਗੇ ਕਰਾਂਗੇ।

ਪਹਿਲ੍ਹਾਂ ਮੈਂ ਥੋੜ੍ਹੀ ਗੱਲ ਆਪਣੀ ਸ਼ਾਨ ਦਸਤਾਰ (ਪੱਗ) ਬਾਰੇ ਜ਼ਰੂਰ ਕਰਾਂਗਾ ਕਿ ਇਹ ਪੱਗ ਸਾਨੂੰ ਦਸਮੇਸ਼ ਪਿਤਾ ਵੱਲੋਂ ਬਖਸ਼ਿਆ ਹੋਇਆ ਉਹ ਮਹਾਨ ਚਿੰਨ੍ਹ ਹੈ ਜਿਸਦੀ ਕੀਮਤ ਗੁਰੂ ਪਾਤਸ਼ਾਹ ਨੇ ਬੇਅੰਤ ਕੁਰਬਾਨੀਆਂ ਕਰਕੇ ਤਾਰੀ ਹੈ। ਅੱਜ ਹਰ ਇੱਕ ਸੱਚੇ ਸਿੱਖ ਨੂੰ ਆਪਣੀ ਸਰਦਾਰੀ ਤੇ, ਆਪਣੀ ਸੋਹਣੀ ਦਸਤਾਰ 'ਤੇ, ਆਪਣੀ ਪੋਚਵੀਂ ਪੱਗ ਤੇ ਮਾਣ ਹੈ ਅਤੇ ਇਹ ਮਾਣ ਹੋਣਾ ਵੀ ਚਾਹੀਦਾ ਹੈ। ਬੜਾ ਸੋਹਣਾ ਲਿਖਿਆ ਹੈ ਕਿਸੇ ਕਵੀ ਨੇ: ਕਲਗੀਧਰ ਦੇ ਹੁੰਦੇ ਨੇ ਦਰਸ਼ਨ ਸੋਹਣੇ ਸਜੇ ਹੋਏ ਸਿੰਘ ਸਰਦਾਰ ਵਿੱਚੋਂ। ਲੱਖਾਂ ਵਿੱਚੋਂ ਇਕੱਲਾ ਪਹਿਚਾਣਿਆ ਜਾਂਦਾ, ਸਰਦਾਰੀ ਬੋਲਦੀ ਦਿੱਸੇ ਦਸਤਾਰ ਵਿੱਚੋਂ।

ਛੋਟੇ ਹੁੰਦੇ ਇੱਕ ਵਾਰ ਸ. ਰਜਿੰਦਰ ਸਿੰਘ ਜੀ ਦਾ ਛਪਿਆ ਇੱਕ ਲੇਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਸਕ ਰਸਾਲੇ ਗੁਰਮਤਿ ਪ੍ਰਕਾਸ਼ ਦੇ ਸ਼ਾਇਦ ਸਤੰਬਰ 1999 ਦੇ ਅੰਕ ਵਿੱਚ ਪੜ੍ਹਿਆ ਸੀ। ਜੋ ਮੇਰੇ ਕੋਲ ਮੌਜੂਦ ਤਾਂ ਨਹੀਂ ਪਰ ਮੈਨੂੰ ਯਾਦ ਹੈ ਕਿ ਉਸ ਵਿੱਚਲੀਆਂ ਦੋ ਤਿੰਨ ਗੱਲਾਂ ਬੜੀਆਂ ਹੀ ਭਾਵਪੂਰਨ ਸਨ। ਜਿਹਨਾਂ ਵਿੱਚੋਂ ਪਹਿਲੀ ਵਿੱਚ ਉਹਨਾਂ ਨੇ ਲਿਖਿਆ ਸੀ ਕਿ ਇੱਕ ਵਾਰ ਉਹ ਰਾਤ ਨੂੰ ਘਰ ਪਰਤਣ ਲਈ ਥੋੜਾ ਲੇਟ ਹੋ ਗਏ। ਅੰਧੇਰੀ ਸਟੇਸ਼ਨ ਤੇ ਇੱਕ ਨੌਜਵਾਨ ਲੜਕੀ ਰੇਲਗੱਡੀ ਵਿੱਚੋਂ ਉਤਰੀ ਅਤੇ ਪਲੇਟਫਾਰਮ ਤੇ ਆ ਕੇ ਖੜ੍ਹ ਗਈ, ਜਿੱਥੋਂ ਟੈਕਸੀਆਂ ਮਿਲਦੀਆਂ ਸਨ। ਇਤਨੇ ਨੂੰ ਇੱਕ ਟੈਕਸੀ ਆਈ ਅਤੇ ਉਸ ਨੌਜਵਾਨ ਕੁੜੀ ਕੋਲ ਆ ਕੇ ਖੜ੍ਹ ਗਈ, ਪਰ ਲੜਕੀ ਨੇ ਮੈਂ ਨਹੀਂ ਜਾਣਾ ਦਾ ਇਸ਼ਾਰਾ ਕੀਤਾ ਅਤੇ ਟੈਕਸੀ ਅੱਗੇ ਚਲੀ ਗਈ। ਇਸੇ ਤਰ੍ਹਾਂ ਦੂਜੀ ਟੈਕਸੀ ਆਈ ਤਾਂ ਉਸ ਲੜਕੀ ਨੇ ਉਸ ਵਿੱਚ ਵੀ ਬੈਠਣਾ ਕਬੂਲ ਨਾ ਕੀਤਾ। ਥੋੜ੍ਹੀ ਦੇਰ ਬਾਅਦ ਇੱਕ ਹੋਰ ਟੈਕਸੀ ਆਈ ਅਤੇ ਰੁਕੀ ਤਾਂ ਉਸ ਲੜਕੀ ਨੇ ਝੱਟ ਉਸਦਾ ਦਰਵਾਜ਼ਾ ਖੋਲਿਆ ਅਤੇ ਬੈਠ ਕੇ ਚਲੀ ਗਈ। ਦਰਅਸਲ ਇਹ ਤੀਜੀ ਟੈਕਸੀ ਇੱਕ ਸਰਦਾਰ ਸਾਹਿਬ ਦੀ ਸੀ। ਇਸੇ ਤਰ੍ਹਾਂ ਦੂਜੀ ਗੱਲ ਵਿੱਚ ਵੀ ਉਹਨਾਂ ਨੇ ਦੱਸਿਆ ਕਿ ਸਾਡੇ ਨੇੜੇ ਹੀ ਇੱਕ ਮਰਾਠੀ ਪਰਿਵਾਰ ਰਹਿੰਦਾ ਹੈ ਅਤੇ ਉਹਨਾਂ ਦੀ ਜਵਾਨ ਲੜਕੀ ਬੜੇ ਹੀ ਸ਼ੁਕਰਾਨੇ ਨਾਲ ਕਹਿੰਦੀ ਹੈ ਕਿ "ਮੈਂ ਜਬ ਭੀ, ਕਹੀਂ ਸੇ ਅਕੇਲੀ ਆਤੀ ਹੂੰ ਤੋ ਮੇਰੀ ਯਹੀ ਕੋਸ਼ਿਸ਼ ਹੋਤੀ ਹੈ ਕਿ ਕਿਸੀ ਸਰਦਾਰ ਕੀ ਟੈਕਸੀ ਮੇਂ ਆਊਂ।" ਅਗਲੀ ਗੱਲ ਕਹਿੰਦੇ ਹੋਏ ਉਹ ਲਿਖਦੇ ਹਨ ਕਿ "ਮਨੁੱਖ ਚਰਿੱਤਰ ਦਾ ਕਿੰਨ੍ਹਾ ਵੱਡਾ ਅਤੇ ਵਧੀਆ ਸਰਟੀਫਿਕੇਟ ਹੈ- ਸਿੱਖਾਂ ਨੂੰ: ਬਲਕਿ ਪੂਰੀ ਸਿੱਖ ਕੌਮ ਨੂੰ।

ਅਜਿਹੀਆਂ ਹੋਰ ਵੀ ਅਨੇਕਾਂ ਮਿਸਾਲਾਂ ਸਾਨੂੰ ਸਿੱਖ

ਇਤਿਹਾਸ ਵਿੱਚੋਂ ਮਿਲ ਜਾਂਦੀਆਂ ਹਨ। ਜਦੋਂ ਬ੍ਰਹਾਮਣਾ ਦੀਆਂ ਅਗਵਾ ਹੋਈਆਂ ਔਰਤਾਂ ਨੂੰ ਖਾਲਸਾ ਰਾਤ ਸਮੇਂ ਜਦ ਸਾਰੀ ਦੁਨੀਆਂ ਆਰਾਮ ਦੀ ਨੀਂਦ ਸੁੱਤੀ ਹੁੰਦੀ ਸੀ ਅਤੇ ਸਿੰਘ ਰਾਤ ਦੇ 12 ਵਜੇ ਉਹਨਾਂ ਮੁਗਲਾਂ ਦੇ ਉਪਰ ਸ਼ੇਰ ਦੀ ਤਰ੍ਹਾਂ ਧਾਅਵਾ ਬੋਲ ਕੇ ਉਹਨਾਂ ਦੀਆਂ ਇਜ਼ਤਾਂ ਨੂੰ ਘਰੋ ਘਰੀਂ ਪਹੁੰਚਾਉਂਦੇ ਹਨ, ਉਹ ਗੱਲ ਵੱਖਰੀ ਹੈ ਕਿ ਅੱਜ ਉਹਨਾਂ ਦੀਆਂ ਨਵੀਆਂ ਪੁਸ਼ਤਾਂ 12 ਵਜੇ ਦੇ ਨਾਮ ਤੇ ਸਿੱਖਾਂ ਨੂੰ ਹਾਸੇ ਦਾ ਪਾਤਰ ਬਣਾਉਂਦੀਆਂ ਹਨ ਅਤੇ ਸੂਰਬੀਰ, ਬਹਾਦਰਾਂ ਦੀ ਕੌਮ ਦੇ ਮਰਜੀਵੜੇ ਸਿੱਖਾਂ ਨੂੰ ਇੱਕ ਨਿਖੱਟੂ, ਬੇਵਕੂਫ, ਉੱਜਡ, ਨਿਕੰਮਾ ਆਦਿ ਸਾਬਤ ਕਰਨ ਦੀ ਕੋਸ਼ਿਸ਼ ਕਰ ਰਹੀਆਂ ਹਨ। ਪਰ ਸਿੰਘ ਹਮੇਸ਼ਾਂ ਕਿੰਗ ਰਿਹਾ ਸੀ, ਕਿੰਗ ਹੈ ਅਤੇ ਕਿੰਗ ਰਹੇਗਾ । ਇਹ ਮੇਰਾ ਦਾਅਵਾ ਹੈ ਕਿ ਇਸ ਕੌਮ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸਾਜਿਆ ਸੀ , ਬਾਬੇ ਨਾਨਕ ਨੇ ਇਸਦੀ ਨੀਂਹ ਰੱਖੀ ਸੀ, ਇਸਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ ਜੇਕਰ ਸਿੱਖ ਵੀ ਬਾਬੇ ਨਾਨਕ ਤੇ ਦਸਮੇਸ਼ ਪਿਤਾ ਦੇ ਸਮੇਂ ਵਾਲੇ ਸਿੱਖ ਬਣ ਜਾਣ। ਮੈਂ ਮੁੜ ਵਿਸ਼ੇ ਵੱਲ ਆਵਾਂ। ਕੀ ਲੋੜ ਸੀ ਮੈਨੂੰ ਇਹ ਸਿਰਲੇਖ ਲਿਖਣ ਦੀ ਜਦਕਿ ਮੈਂ ਤਾਂ ਇਹਨਾਂ ਪੱਗਾਂ ਵਾਲੇ ਸਰਦਾਰਾਂ ਦੀਆਂ ਬਹਾਦਰੀਆਂ ਵਾਲੀਆਂ ਹੀ ਗੱਲਾਂ ਕਰ ਰਿਹਾ ਹਾਂ, ਇਸ ਵਿੱਚ ਮਾੜਾ ਕੀ ਹੈ? ਤਾਂ ਧਿਆਨ ਨਾਲ ਥੋੜ੍ਹਾ ਸਮਾਂ ਪਿੱਛੇ ਝਾਤ ਮਾਰ ਕੇ ਵੇਖੋ ਕਿ ਇਹੋ ਜਿਹੇ ਬਹਾਦਰੀ ਭਰੇ ਕਾਰਨਾਮੇ ਕਰਨ ਵਾਲੇ ਗੁਰਸਿੱਖਾਂ, ਦੇਸ਼ ਦੀ ਆਜ਼ਾਦੀ ਵਿੱਚ ਆਪਣਾ 90 ਪ੍ਰਤੀਸ਼ਤ ਯੋਗਦਾਨ ਦੇਣ ਵਾਲੇ ਸਿੱਖਾਂ ਨੂੰ ਘਰੋਂ ਬੇਘਰ ਅਤੇ ਖਤਮ ਕਰਨ ਲਈ ਕੀ-ਕੀ ਚਾਲਾਂ ਹੁਣ ਤੱਕ ਚੱਲੀਆਂ ਗਈਆਂ ਹਨ ਅਤੇ ਚੱਲੀਆਂ ਜਾ ਰਹੀਆਂ ਹਨ। ਸੰਨ 84 ਵਿੱਚ ਸਿੱਖ ਜਵਾਨੀ ਦੀ ਨਸਲਕੁਸ਼ੀ ਤੋਂ ਬਾਅਦ ਸਿੱਖ ਨੌਜਵਾਨਾਂ ਵਿੱਚ ਨਸ਼ਿਆਂ, ਪਤਿੱਤਪੁਣੇ ਦੀ ਜੋ ਹਨ੍ਹੇਰੀ ਪੰਥ ਵਿਰੋਧੀਆਂ ਵੱਲੋਂ ਝੁਲਾਈ ਗਈ ਹੈ, ਉਸਦਾ ਨਤੀਜਾ ਸਾਡੇ ਸਾਹਮਣੇ ਹੈ। ਅੱਜ ਸਿੱਖ ਨੌਜਵਾਨ 60 ਪ੍ਰਤੀਸ਼ਤ ਤੋਂ ਵੱਧ ਨਸ਼ਿਆਂ ਵਿੱਚ ਗਲਤਾਨ ਹੈ, ਕੇਸ ਦਾਹੜੀਆਂ ਕੱਟ ਕੇ ਗੁਰੂ ਪਿਤਾ ਨੂੰ ਬੇਦਾਵਾ ਦੇਈਂ ਬੈਠਾ ਹੈ। ਅੱਜ ਦਾ ਨੌਜਵਾਨ ਪੱਗ ਬੰਨ੍ਹਣ ਵਿੱਚ ਸ਼ਰਮ ਮਹਿਸੂਸ ਕਰਦਾ ਹੈ, ਕਿਉਂਕਿ ਹਿੰਦੂ ਮੀਡੀਏ ਨੇ ਪੱਗਾਂ ਵਾਲੇ ਪਾਤਰਾਂ ਨੂੰ ਐਸੀ ਘਟੀਆ ਸਥਿਤੀ ਵਿੱਚ ਪੇਸ਼ ਕੀਤਾ ਹੈ ਕਿ ਆਪਣੇ ਅਮੀਰ ਵਿਰਸੇ ਤੋਂ ਅਣਜਾਣ ਸਿੱਖ ਨੌਜਵਾਨਾਂ ਨੇ ਪੱਗਾਂ ਹੀ ਉਤਾਰ ਦਿੱਤੀਆਂ ਹਨ। ਬੇਸ਼ੱਕ ਕੁੱਝ ਕੁ ਲੋਕ ਗਾਇਕਾਂ ਨੇ "ਪੱਗ ਬੰਨ੍ਹਣੀ ਨਾ ਜਾਇਓ ਭੁੱਲ ਓਏ ਪੰਜਾਬੀਓ" ਕਹਿ ਕੇ ਕੁੱਝ ਯੋਗਦਾਨ ਪਾਇਆ ਹੈ। ਪਰ ਉਹ ਵੀ ਸਿਰਫ ਪੱਗ ਤੱਕ ਹੀ ਸੀਮਿਤ ਹੈ ਕਿਉਂਕਿ ਉਹ ਗਾਇਕ ਆਪ ਥੱਲਿਉਂ ਸਫਾ ਚੱਟ ਹੈ ਭਾਵੇਂ ਲੱਖ ਵਾਰੀ ਗਾਈ ਜਾਵੇ "ਆਵੀਂ ਬਾਬਾ ਨਾਨਕਾ"। ਅੱਜ ਗਾਇਕ ਸਿਰਫ ਆਪਣੀ ਕੈਸਿਟ ਹਿੱਟ ਕਰਨ ਵਾਸਤੇ, ਵੱਧ ਵਿਕਰੀ ਵਾਸਤੇ ਜਾਂ ਕਹਿ ਲਉ ਕਿ ਮੋਟੀ ਕਮਾਈ ਕਰਨ ਵਾਸਤੇ ਹੀ ਸਿੱਖਾਂ ਨੂੰ, ਸਰਦਾਰੀ ਨੂੰ ਜਾਂ ਪੱਗ ਨੂੰ ਲੈ ਕੇ ਗੀਤ ਗਾਉਂਦੇ ਅਤੇ ਲਿਖਦੇ ਹਨ, ਪਰ ਨਾਲ ਹੀ ਉਹ ਦੂਜੇ ਪਾਸੇ ਪਤਿੱਤਪੁਣੇ ਨੂੰ ਵੀ ਹੱਲਾ ਸ਼ੇਰੀ ਦੇ ਰਹੇ ਹਨ। ਜਿਸਦਾ ਖਮਿਆਜ਼ਾ ਕੌਮ ਭੁਗਤ ਰਹੀ ਹੈ। ਇਹ ਸਿਰਫ ਮਾਇਆ ਇੱਕਠੀ ਕਰਨ ਲਈ ਦਾੜ੍ਹੀ ਕੱਟੇ ਗਾਇਕ ਆਪਣੇ ਹੱਥ ਵਿੱਚ ਨੰਗੀ ਤਲਵਾਰ ਫੜ੍ਹ ਕੇ, ਸਿਰ ਤੇ ਵੱਡਾ ਗੋਲ ਦਸਤਾਰਾ ਸਜਾ ਕੇ, ਉੱਤੇ ਧਾਰਮਿਕ ਚਿੰਨ੍ਹ ਖੰਡੇ ਦੀ ਵਰਤੋਂ ਕਰਕੇ, ਬੜੇ ਦਰਦਮਈ ਦ੍ਰਿਸ਼ ਪੇਸ਼ ਕਰਦੇ ਹਨ ਜੋ ਇੱਕ ਭੁਲੇਖੇ ਤੋਂ ਵੱਧ ਕੁੱਝ ਵੀ ਨਹੀਂ। ਜੇ ਇਤਨਾ ਹੀ ਦਰਦ ਹੈ ਕੌਮ ਲਈ ਤਾਂ ਫਿਰ ਸਾਬਤ-ਸੂਰਤਤਾ ਕਿਉਂ ਨਹੀਂ ਧਾਰਨ ਕਰ ਲੈਂਦੇ। ਅਗਲੀ ਕੈਸਿਟ ਵਿੱਚ ਫਿਰ ਨੰਗੀਆਂ ਮਾਡਲਾਂ ਨਾਲ, ਅਸ਼ਲੀਲ ਗੀਤਾਂ, ਘਟੀਆ ਸ਼ਬਦਾਵਲੀ ਨਾਲ ਧੀਆਂ ਭੈਣਾਂ ਪ੍ਰਤੀ ਅਪਮਾਨਜਨਕ ਟੱਪੇ ਬੋਲਦੇ ਅਤੇ ਬਾਂਦਰ ਵਾਂਗ ਟਪੂਸੀਆਂ ਮਾਰ ਰਹੇ ਹੁੰਦੇ ਹਨ। ਮੈਂ ਗੱਲ ਸ਼ੁਰੂ ਕੀਤੀ ਸੀ ਸਿੱਖਾਂ ਦੀ ਬਹਾਦਰੀ ਤੋਂ ਅਤੇ ਇੱਕ ਔਰਤ ਪ੍ਰਤੀ ਸਿੱਖ ਦੀ ਸੋਚ ਤੋਂ। ਵਾਪਿਸ ਆਈਏ ਅਤੇ ਗੁਰਬਾਣੀ ਨੂੰ ਪੜ੍ਹੀਏ ਤਾਂ ਪੰਚਮ ਪਾਤਸ਼ਾਹ ਸ੍ਰੀ ਸੁਖਮਨੀ ਸਾਹਿਬ ਵਿੱਚ ਫੁਰਮਾਣ ਕਰਦੇ ਹਨ:

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥***

ਕੌਮ ਦੇ ਮਾਹਨ ਵਿਦਵਾਨ ਭਾਈ ਗੁਰਦਾਸ ਜੀ ਲਿਖਦੇ ਹਨ:

***ਦੇਖ ਪਰਾਈਆਂ ਮਾਵਾਂ, ਧੀਆਂ, ਭੈਣਾਂ ਜਾਣੈ।***<br>***ਅਤੇ ਹਉਂ ਤਿਸੁ ਘੋਲਿ ਘੁਮਾਇਆ,***<br>***ਪਰ ਨਾਰੀ ਦੇ ਨੇੜ ਨਾ ਜਾਵੈ॥***

ਸਿੱਖ ਲਈ ਹਰ ਇਸਤ੍ਰੀ ਉਸਦੀ ਭੈਣ, ਧੀ, ਮਾਂ ਦਾ ਦਰਜਾ ਰੱਖਦੀ ਹੈ ਅਤੇ ਉਸਦੀ ਪੱਤ ਬਚਾਉਣਾ, ਲੋੜ ਪੈਣ ਤੇ ਉਸਦੀ ਮੱਦਦ ਕਰਨ ਸਿੱਖ ਦਾ ਪਹਿਲਾਂ ਫਰਜ ਹੈ। ਜਦ ਹਿੰਦੁਸਤਾਨ ਦੀਆਂ ਬਹੁ ਬੇਟੀਆਂ ਨੂੰ ਜਾਲਮ ਜਰਵਾਣੇ ਚੁੱਕ ਕੇ ਲੈ ਜਾਂਦੇ ਸਨ ਤਾਂ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਦੇ ਬਹਾਦਰ ਜਰਨੈਲ ਬਾਬਾ ਦੀਪ ਸਿੰਘ ਜੀ ਵਰਗੇ ਮੁਦੱਈ ਸਿੰਘ ਬਾਈ ਬਾਈ ਹਜ਼ਾਰ ਇਸਤਰੀਆਂ ਨੂੰ ਉਹਨਾਂ ਕੋਲੋਂ ਛੁਡਵਾ ਕੇ ਹੀ ਦਮ ਲੈਂਦੇ ਸਨ ਅਤੇ ਉਸ ਸਮੇਂ ਇਹ

ਕਹਾਵਤਾਂ ਮਸ਼ਹੂਰ ਹੋ ਚੁੱਕੀਆਂ ਸਨ।

*ਵਿਹੜੇ ਆਏ ਨੀ, ਨਿਹੰਗ ਬੂਹਾ ਖੋਲਦੇ ਨਿਸੰਗ।*

ਅਤੇ

*ਸ਼ਈ! ਸ਼ਈ!! ਰੰਨ ਬਸਰੇ ਨੂੰ ਗਈ!!*
*ਵੇ ਮੋੜੀਂ ਬਾਬਾ ਡਾਂਗ ਵਾਲਿਆ,*
*ਵੇ ਮੋੜੀਂ ਬਾਬਾ ਕੱਛ ਵਾਲਿਆ,*
*ਵੇ ਮੋੜੀਂ ਬਾਬਾ ਪੱਗ ਵਾਲਿਆ!!*

ਪਰ ਅੱਜ ਸਾਡੇ ਨੌਜਵਾਨਾਂ ਨੂੰ ਕੀ ਸੁਣਾਇਆ ਜਾ ਰਿਹਾ ਹੈ? ਕੀ ਗਾਇਆ ਜਾ ਰਿਹਾ ਹੈ? ਕੀ ਵਿਖਾਇਆ ਜਾ ਰਿਹਾ ਹੈ? ਜੋ ਇੱਕ ਪੰਜਾਬੀ ਗੀਤ ਦੇ ਬੋਲ ਹਨ ਤੇ,ਅੱਗੇ ਉਹ ਗੀਤ ਕੀ ਸੰਦੇਸ਼ ਦੇ ਰਿਹਾ ਹੈ ਲੋਕਾਈ ਨੂੰ ਕਿ ਆ ਗਏ ਪੱਗਾਂ ਪੋਚਵੀਆਂ ਵਾਲੇ....................... ਅੱਗੋਂ ਹੁਣ ਤੁਸੀਂ ਸਮਝ ਹੀ ਗਏ ਹੋਵੋਗੇ ਕਿ ਕੀ ਦਿਸ਼ਾ ਦਿੱਤੀ ਜਾ ਰਹੀ ਹੈ ਨੌਜਵਾਨਾਂ ਨੂੰ ਅਤੇ ਕੀ ਅਕਸ ਪੇਸ਼ ਕੀਤਾ ਜਾ ਰਿਹਾ ਹੈ ਇੱਕ ਦਸਤਾਰਧਾਰੀ, ਪਗੜੀ ਵਾਲੇ ਸਿੱਖ ਦਾ ਤੇ ਗੁਰੂ ਵੱਲੋਂ ਬਖਸ਼ੇ ਤਾਜ਼ ਪੱਗ ਦਾ। ਕਿ ਪੱਗਾਂ ਵਾਲੇ ਆ ਗਏ ਹੁਣ ਕੁੜੀਆਂ ਬੱਚ ਕੇ ਰਹਿਣ ਨਹੀਂ ਤਾਂ ਪਤਾ ਨਹੀਂ ਕੀ ਕਰ ਜਾਣਗੇ ? ਹੁਣ ਮੇਰੇ ਨੌਜਵਾਨ ਵੀਰਿਓ! ਆਪ ਹੀ ਦੱਸੋ? ਇਹ ਇਸੇ ਤਰ੍ਹਾਂ ਹੀ ਚੱਲਦਾ ਰਹੂ ਜਾਂ ਕੋਈ ਉੱਦਮ ਉਪਰਾਲਾ ਕਰਨਾ ਹੈ।

ਕਿ ਇਸੇ ਤਰ੍ਹਾਂ ਹੀ ਵਿਆਹ ਸਾਦੀਆਂ ਦੇ ਮੌਕੇ ਤੇ ਸ਼ਰਾਬ ਵਿੱਚ ਚੂਰ ਹੋ ਕੇ ਆਪਣੀਆਂ ਹੀ ਮਾਵਾਂ, ਧੀਆਂ, ਭੈਣਾਂ ਵੱਲ ਉਂਗਲਾਂ ਕਰ ਕਰ ਕੇ ਮੂੰਹੋਂ ਬੋਲੀ ਜਾਣਾ ਹੈ ਤੂੰ ਨੀ, ਬੋਲਦੀ ਤੇਰੇ ਚੋਂ ਕੋਈ ਹੋਰ ਬੋਲਦਾ? ਅੱਜ ਉੱਠ ਪੰਜਾਬ ਦੇ ਅਣਖੀਲੇ ਨੌਜਵਾਨਾ ਆਪਣੀ ਗ਼ੈਰਤ ਨੂੰ ਜਗਾ! ਸਾਡੇ ਸੱਭਿਆਚਾਰ, ਸਾਡੇ ਅਮੀਰ ਵਿਰਸੇ ਦਾ ਬੇੜਾ ਗਰਕ ਕੀਤਾ ਜਾ ਰਿਹਾ ਹੈ। ਉਮੀਦ ਕਰਦਾ ਹਾਂ ਕਿ ਨੌਜਵਾਨ ਮੇਰੀ ਭਾਵਨਾ ਨੂੰ ਸਮਝਣਗੇ ਅਤੇ ਇਸ ਅਸ਼ਲੀਲਤਾ ਵਿਰੁੱਧ ਮੋਰਚਾ ਲਾਉਣਗੇ। ਅੰਤ ਵਿੱਚ ਇਹ ਦੱਸ ਦੇਣਾ ਚਾਹੁੰਦਾ ਹਾਂ ਗੀਤ ਸਿਰਫ ਪੱਗਾਂ ਤੇ ਹੀ ਨ੍ਹੀਂ ਸਾਬਤ ਸੂਰਤਤਾ ਤੇ ਵੀ ਬਣਾਏ ਜਾ ਸਕਦੇ ਹਨ, ਮੇਰੇ ਵੱਲੋਂ ਇਕ ਨਿਮਾਣਾ ਜਿਹਾ ਉਪਰਾਲਾ ਹੈ:

*ਕੇਸਾਂ ਵਿੱਚ ਜਾਨ ਮੇਰੀ,*
*ਸਿੱਖੀ ਦੀ ਪਹਿਚਾਣ ਹੈ,*
*ਸੋਹਣੀ ਜਿਹੀ ਦਾਹੜੀ,*
*ਨਾਲੇ ਪੱਗ ਦਾ ਵੀ ਮਾਨ ਹੈ।*
*ਕੰਬਦੇ ਨੇ ਨਾਲੇ ਸਾਥੋਂ,*
*ਡਰਦੇ ਨੇ ਵੈਰੀ,*
*ਕਾਹਤੋਂ ਰੱਬਾ ਸਿੱਖਾਂ ਨੂੰ ਬਣਾਇਆ ਤੂੰ ਮਹਾਨ ਹੈ।*

*ਚੜ੍ਹਿਆ ਗੁਮਾਨ ਹੋਵੇ, ਪਲਾਂ ਵਿੱਚ ਲਾਹੀਦਾ ਏ,*
*ਸਿੱਖੀ ਸਰਦਾਰੀ ਲਈ ਆਪਾ ਵਾਰ ਜਾਈਦਾ ਏ।*
*ਕੇਸ ਦਾਹੜੀ ਜੋ ਅੱਜ ਕਤਲ ਕਰਵਉਂਦੇ ਨੇ,*
*ਕੌਮ ਵਿੱਚ ਵੀਰ ਉਹੀ, ਪਤਿੱਤ ਅਖਵਾਉਂਦੇ ਨੇ।*
*ਹੁੰਦੀ ਉਹਨਾਂ ਮਨਾਂ ਵਿੱਚ, ਬੜੀ ਵੱਡੀ ਕਾਣ ਹੈ।*

*ਗਿੱਦੜਾਂ ਤੋਂ ਸ਼ੇਰ ਕਦੇ ਬਣੇ ਸੀ ਅਸੀਂ,*
*ਕਾਹਤੋਂ ਮੁੜ ਗਿੱਦੜ ਬਣੀ ਜਾਂਦੇ ਹੋ ਤੁਸੀਂ?*
*ਉਠੋ ਜਾਗੋ! ਵੀਰੋ! ਅੱਜ ਵਿਰਸਾ ਬਚਾ ਲਉ,*
*ਪੱਟੀ, ਲੱਭਦੀ ਹੋਈ ਪੱਗ ਮੁੱੜ ਸਿਰਾਂ ਤੇ ਸਜਾ ਲਉ।*
*ਤਾਹੀਉਂ ਗੁਰੂ ਕਹੂ, ਖ਼ਾਲਸੇ 'ਚ ਮੇਰੀ ਜਾਨ ਹੈ।*
*ਕੇਸਾਂ ਵਿੱਚ ਜਾਨ ਮੇਰੀ, ਸਿੱਖੀ ਦੀ ਪਹਿਚਾਣ ਹੈ,*
*ਸੋਹਣੀ ਜਿਹੀ ਦਾਹੜੀ, ਨਾਲੇ ਪੱਗ ਦਾ ਵੀ ਮਾਨ ਹੈ।*

*ਸਫਾ 15 ਦਾ ਬਾਕੀ*

ਇਸ ਸਮੇਂ ਭਗਤ ਨਾਮਦੇਵ ਜੀ ਦੀ ਉਮਰ 80 ਸਾਲ (ਲਗਭਗ) ਦੀ ਹੋ ਗਈ ਸੀ । ਉਨ੍ਹਾਂ ਦਾ ਲੰਮਾਂ ਦਾਹੜਾ ਅਤੇ ਸਿਰ ਉੱਤੇ ਕੇਸ ਸਨ. । ਹਿਰਦੇ ਵਿੱਚ ਹਰ ਵੇਲੇ ਰਾਮ ਨਾਮ ਚਲਦਾ ਰਹਿੰਦਾ ਸੀ । ਉਨ੍ਹਾਂ ਦੇ ਅਨਿਨ ਸੇਵਕਾਂ ਵਿੱਚੋਂ ਭਾਈ ਬਹੁੜ ਦਾਸ, ਜਲ੍ਹੌ ਜੀ, ਲੱਧਾ ਜੀ, ਅਤੇ ਕੇਸੋ ਜੀ ਹਨ । 2 ਮਾਘ 1350 ਈ: ਵਿੱਚ ਭਗਤ ਨਾਮਦੇਵ ਜੀ (80 ਸਾਲ ਦੀ ਉਮਰ ਵਿੱਚ) ਜੋਤੀ-ਜੋਤ ਸਮਾਂ ਗਏ । ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਉਨ੍ਹਾਂ ਨੇ ਆਪਣਾ ਉਤਰਾਧਿਕਾਰੀ, ਬਾਬਾ ਬਹੁੜਦਾਸ ਜੀ ਨੂੰ ਥਾਪ ਕੇ ਬਚਨ ਕੀਤਾ. "ਬਹੁੜ ਦਾਸ ਹੁਣ ਮੇਰਾ ਹੀ ਰੂਪ ਹੋ ਗਿਆ ਹੈ ।" ਹਰ ਸਾਲ 13 ਜਨਵਰੀ ਨੂੰ ਮਾਘੀ ਦੇ ਦਿਹਾੜੇ 'ਤੇ ਭਗਤ ਨਾਮਦੇਵ ਜੀ ਦੇ ਜੋਤੀ-ਜੋਤ ਪੁਰਬ 'ਤੇ, ਪਿੰਡ ਘੁਮਾਣ ਵਿਖੇ ਗੁਰਮਤਿ ਮੇਲਾ ਲੱਗਦਾ ਹੈ ।ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਭਗਤ ਨਾਮਦੇਵ ਜੀ ਦੇ 18 ਰਾਗਾਂ ਵਿੱਚ 61 ਸ਼ਬਦ ਅੰਕਿਤ ਹਨ । ਸਿੱਖ-ਜਗਤ ਵਿੱਚ ਆਪ ਜੀ ਨੂੰ ਸ਼੍ਰੋਮਣੀ-ਭਗਤ ਹੋਣ ਦਾ ਮਾਣ ਪ੍ਰਾਪਤ ਹੈ ।

ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਡਾਂ ਨਾਲ ਜੁੜੀਆਂ

## ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ

# ...ਤੇ ਜਦੋਂ ਬੂਬਨੇ ਸਾਧ ਨੇ ਪ੍ਰੇਤ ਦੀ ਨਬਜ਼ ਪਛਾਣੀ

ਡਾ.ਸਾਧੂ ਰਾਮ ਲੰਗੇਆਣਾ

ਸਾਡੇ ਗੁਆਂਢ ਵਿੱਚ ਰਹਿੰਦੀ ਤਾਈ ਨਿਹਾਲੀ ਨੇ ਅਜੇ ਕਲ ਹੀ ਨਵਾਂ ਟੈਲੀਫ਼ੋਨ ਲਗਵਾਇਆ ਸੀ। ਅਗਲੇ ਦਿਨ ਦੁਪਹਿਰ ਸਮੇਂ ਤਾਈ ਘਰ ਵਿੱਚ ਇੱਕਲੀ ਸੀ ਕਿ ਟੈਲੀਫ਼ੋਨ ਦੀ ਘੰਟੀ ਖੜਕੀ। ਤਾਈ ਨੇ ਪਹਿਲਾਂ ਕਦੇ ਫ਼ੋਨ ਕੀਤਾ ਜਾਂ ਸੁਣਿਆ ਤਾਂ ਨਹੀਂ ਸੀ ਪਰ ਫ਼ੋਨ ਕਰਦੇ, ਸੁਣਦੇ ਲੋਕ ਜਰੂਰ ਵੇਖੇ ਸਨ। ਡਰਦੀ ਡਰਦੀ ਤਾਈ ਨੇ ਕੰਬਦੇ ਜਹੇ ਹੱਥਾਂ ਨਾਲ ਫ਼ੋਨ ਦਾ ਰਿਸੀਵਰ ਚੁੱਕ ਕੇ ਕੰਨ ਨੂੰ ਲਗਾਇਆ ਤੇ ਪੁਛਿਆ, "ਭਾਈ ਕੌਣ ਬੋਲਦਾਂ?" ਅੱਗੋਂ ਆਵਾਜ਼ ਆਈ, "ਬੇਬੇ, ਮੈਂ ਬਾਂਦਰਾਂ ਦਾ (ਮਤਲਬ ਬਾਂਦਰ ਪਿੰਡ ਦਾ) ਸਰਪੰਚ ਬੋਲਦੈਂ।" ਤਾਈ ਨੇ ਇੱਕਦਮ ਮੱਥੇ ਤੇ ਤਰੇਲੀ ਪੂੰਝਦਿਆਂ ਕਿਹਾ, "ਵੇ ਵਾਗੁਰੂ-ਵਾਗੁਰੂ....।" ਤੇ ਫ਼ੋਨ ਚਲਾ ਕੇ ਏਨੀ ਦੂਰ ਮਾਰਿਆ ਤੇ ਲੱਗ ਪਈ ਰੌਲਾ ਪਾਉਣ, "ਹਾਏ ਨੀ ਰੇਸ਼ਮਾਂ, ਹਾਇ ਨੀ ਲਾਜੋ, ਇਨ੍ਹਾਂ ਨਪੁੱਤਿਆਂ ਦਿਆਂ ਨੂੰ ਕੀਹਨੇ ਸਾਡੇ ਫ਼ੋਨ ਦਾ ਭੇਦ ਦੇ ਦਿਤਾ? ਹਾਏ ਵੇ, ਜਵਾਕਾਂ ਦੇ ਤਾਇਆ ਨੀਲਿਆ, ਤੂੰ ਥਾਂਏ ਹੀ ਰਹਿ ਜਾਵੇਂ। ਵੇ ਹਾਏ ਨੀ, ਗੇਲੂ ਕੀਏ ਸੋਧਾਂ ਤੇਰਾ ਬੇੜਾ ਗ਼ਰਕ ਜਾਵੇ। ਮੈਨੂੰ ਤਾਂ ਤੁਹਾਡੇ 'ਤੇ ਪਹਿਲਾ ਹੀ ਸ਼ੱਕ ਸੀ ਕਿ ਤੁਸੀਂ ਹੀ ਸਾਡੇ ਨਵੇਂ ਲੱਗੇ ਫ਼ੋਨ ਦੀ ਚੁਗ਼ਲੀ ਕਰਨੀ ਐ। ਤੁਸੀਂ ਇਨ੍ਹਾਂ ਬਾਂਦਰਾਂ-ਬੁੰਦਰਾਂ ਨੂੰ ਨੰਬਰ ਦਿੱਤੈ। ਐਂ ਨੀ! ਫ਼ੋਨ ਲੱਗਿਆ ਤੁਹਾਥੋਂ ਜਰਿਆ ਕਿਉਂ ਨਹੀਂ ਗਿਆ?ਥੋਡਾ ਬਹਿ ਜੇ ਬੇੜਾ।" ਤਾਈ ਨੇ ਸਾਰਾ ਪਿੰਡ ਸਿਰ 'ਤੇ ਚੁੱਕ ਲਿਆ। ਏਨੇ ਨੂੰ ਤਾਈ ਦਾ ਅਨਪੜ੍ਹ ਪੁੱਤਰ ਛਿੰਦਾ ਵੀ ਘਰ ਆ ਗਿਆ। ਉਸ ਨੇ ਤਾਈ ਨੂੰ ਚੁੱਪ ਕਰਵਾਇਆ। ਤਾਈ ਨੇ ਛਿੰਦੇ ਨੂੰ ਫ਼ੋਨ ਵਾਲੀ ਗੱਲ ਦਸ ਦਿੱਤੀ। ਛਿੰਦੇ ਨੂੰ ਵੀ ਫ਼ੋਨ ਸੁਣਨ, ਕਰਨ ਬਾਰੇ ਕੋਈ ਸਮਝ ਨਹੀਂ ਸੀ। ਏਨੇ ਨੂੰ ਫ਼ੋਨ ਦੀ ਘੰਟੀ ਫਿਰ ਖੜਕ ਪਈ। ਫ਼ੋਨ ਦੀ ਘੰਟੀ ਸੁਣ ਕੇ ਤਾਈ ਨੂੰ ਤਾਂ ਕੰਬਣੀ ਛਿੜ ਪਈ। "ਹੁਣ ਮੈਂ ਸੁਣਾਂਗਾ।" ਛਿੰਦੇ ਨੇ ਕਿਹਾ ਤੇ ਰਸੀਵਰ ਕੰਨ ਨੂੰ ਲਾਇਆ। ਫਿਰ ਉਹੀ ਆਵਾਜ਼ ਆਈ, "ਬਾਈ, ਮੈਂ ਬਾਂਦਰਾਂ ਦਾ ਸਰਪੰਚ ਬੋਲਦਾਂ ਤੇ ਥੋਡੇ ਪਿੰਡ ਤੋਤੇ ਪੰਡਤ...।" ਤਾਈ ਦਾ ਪੁੱਤਰ ਤਾਂ ਪਹਿਲਾਂ ਹੀ ਤਾਈ ਦੀਆਂ ਗੱਲਾਂ ਸੁਣ-ਸੁਣ ਪਿੰਡ ਛੱਡਣ ਵਾਲਾ ਹੋਇਆ ਪਿਆ ਸੀ ਤੇ ਫ਼ੋਨ ਦੀ ਆਵਾਜ਼ ਕੰਨ 'ਚ ਪੈਂਦਿਆਂ ਸਾਰ ਹੀ ਫ਼ੋਨ ਦਾ ਰਿਸੀਵਰ ਉਸ ਦੇ ਹੱਥੋਂ ਛੁੱਟ ਦੂਰ ਜਾ ਡਿਗਿਆ। ਉਹ ਵੀ ਤਾਈ ਵਾਂਗੂੰ ਲੱਗ ਪਿਆ ਸ਼ਰੀਕਾਂ ਨੂੰ ਗਾਲਾਂ ਕੱਢਣ। ਇਕ ਮਿੰਟ 'ਚ ਹੀ ਸ਼ਰੀਕਾਂ ਦੀ ਧੀ ਭੈਣ ਇਕ ਕਰ ਦਿੱਤੀ। "ਤੁਹਾਡੀ ਮਾਂ ਨੂੰ... ਤੁਹਾਡੀ ਭੈਣ ਨੂੰ... ਜਿਨ੍ਹਾਂ ਨੇ ਜੰਗਲੀ ਜਾਨਵਰਾਂ ਨੂੰ ਵੀ ਸਾਡੇ ਫ਼ੋਨ ਦਾ ਨੰਬਰ ਦੇ ਦਿੱਤਾ।"

ਅਜੇ ਮਾਂ-ਪੁੱਤਰ ਦਾ ਸ਼ੋਰ ਹੀ ਪੈ ਰਿਹਾ ਸੀ ਕਿ ਏਨੇ ਨੂੰ ਤਾਇਆ ਨਰੈਣਾ ਵੀ ਘਰ ਪਰਤ ਆਇਆ। ਮਾਂ-ਪੱਤਰ ਦੀਆਂ ਗੱਲਾਂ ਸੁਣ ਕੇ ਬਜ਼ੁਰਗ ਨਰੈਣਾ ਵੀ ਹੈਰਾਨ-ਪ੍ਰੇਸ਼ਾਨ ਹੋਇਆ। ਉਸ ਨੇ ਕਿਹਾ ਕਿ ਜਦੋਂ ਹੁਣ ਫ਼ੋਨ ਆਇਆ ਤਾਂ ਮੈਂ ਸੁਣਾਂਗਾ। ਕੁੱਝ ਚਿਰ ਬਾਅਦ ਫ਼ੋਨ ਦੀ ਘੰਟੀ ਫਿਰ ਖੜਕ ਪਈ ਸਾਰੇ ਇਕੱਠੇ ਹੀ ਫ਼ੋਨ ਵਾਲੇ ਕਮਰੇ ਵਿਚ ਜਾ ਵੜੇ। ਤਾਈ ਦੇ ਹੱਥ ਵਿੱਚ ਮਿਰਚਾਂ ਦਾ ਘੋਟਣਾ ਤੇ ਦੂਜੇ ਹੱਥ ਵਿੱਚ ਬੋਹਕਰ, ਛਿੰਦੇ ਦੇ ਹੱਥਾਂ ਵਿੱਚ ਫੌੜਾ ਤੇ ਨਰੈਣੇ ਦੇ ਹੱਥ ਤਿੱਖਾ ਗੰਡਾਸਾ ਸੀ। ਪਤੰਦਰ ਇਉਂ ਪੈਂਤੜੇ ਕਸ ਕੇ ਖਲੋ ਗਏ ਜਿਵੇਂ ਫ਼ੋਨ ਕਰਨ ਵਾਲੇ ਦੀ ਧੌਣ ਧੜ ਨਾਲੋਂ ਵੱਖ ਕਰ ਦੇਣਗੇ। ਤਾਏ ਨੇ ਗੰਡਾਸਾ ਇਕ ਪਾਸੇ ਮੋਡੇ ਤੇ ਰੱਖ ਲਿਆ ਤੇ ਦੂਜੇ ਹੱਥ ਵਿੱਚ ਫ਼ੋਨ ਚੁਕਿਆ ਤਾਂ ਅੱਗੋਂ ਫਿਰ ਉਹੀ ਆਵਾਜ਼ ਆਈ, "ਬਾਈ, ਮੈਂ ਬਾਦਰਾਂ ਦਾ ਸਰਪੰਚ ਬੋਲਦਾਂ। ਤੋਤੇ ਕਿਆਂ ਨੂੰ ਤੁਸੀਂ ਨਹੀਂ ਜਾਣਦੇ ਤਾਂ ਸ਼ੇਰੂ ਕੇ ਬਿਲੇ ਮਸੀਹ ਨੂੰ ਤਾਂ ਬੁਲਾ ਦੇਵੋ।" ਫ਼ੋਨ ਸੁਣਦਿਆਂ ਸਾਰ ਹੀ ਤਾਏ ਦਾ ਪਜਾਮਾ ਵੀ ਪਿਸ਼ਾਬ ਨਾਲ ਗੱਚ ਹੋ

ਗਿਆ। ਉਤੋਂ ਧਰਤੀ ਵਿਹਲ ਨਾ ਦੇਵੇ। ਫ਼ੋਨ ਡਿੱਗ ਪਿਆ ਤਾਏ ਦੇ ਪੈਰਾਂ ਵਿੱਚ। ਤਾਏ ਨੇ ਡਿੱਗੇ ਹੋਏ ਫ਼ੋਨ ਤੇ ਤਿੱਖਾ ਗੰਡਾਸਾ ਵਰ੍ਹਾਉਂਦਿਆਂ ਆਪਣੇ ਸੱਜੇ ਪੈਰ ਦਾ ਅੰਗੂਠਾ ਹੀ ਵਢਾ ਲਿਆ।

"ਛਿੰਦੇ ਦੇ ਬਾਪੂ, ਇਹ ਤਾਂ ਜ਼ਰੂਰ ਕੋਈ ਕੌਤਕ ਐ ਬਈ ਬਾਂਦਰਾਂ ਦਾ ਸਰਪੰਚ ਵਾਰੀ-ਵਾਰੀ ਸਾਰੇ ਜਾਨਵਰਾਂ ਦੇ ਨਾਂਅ ਲੈਂਦੈ। ਬਿੰਦ ਝੱਟ ਨੂੰ ਰਾਤ ਪੈ ਜਾਣੀ ਏ, ਹੋ ਸਕਦੈ ਰਾਤ ਨੂੰ ਵੀ ਆਪਾਂ ਨੂੰ ਇਉਂ ਬਾਦਰਾਂ-ਬੁੰਦਰਾਂ ਦੇ ਫ਼ੋਨ ਆਉਂਦੇ ਰਹਿਣ ਜਾਂ ਹੋ ਸਕਦੇ ਕਿਸੇ ਸ਼ੇਰ-ਸ਼ੂਰ ਦਾ ਵੀ ਨਾ ਕਿਤੇ ਫ਼ੋਨ ਆਏ। ਭਲਿਆ ਲੋਕਾ! ਕਿਉਂ ਨਾ ਆਪਾਂ ਕੋਈ ਉਪਾਅ ਕਰਵਾ ਲਈਏ।" ਤਾਈ ਨੇ ਕਿਹਾ।

"ਹਾਂ...ਹਾਂ ਛਿੰਦੇ ਦੀ ਬੇਬੇ, ਤੂੰ ਫਟਾਫਟ ਜਾਓ ਤੇ ਆਪਣੇ ਵਾਲੇ ਮਹਿੰਦਰ ਸਾਧ ਨੂੰ ਲੈ ਕੇ ਆ।" ਤਾਏ ਨੇ ਬੇਬੇ ਨੂੰ ਭੇਜਿਆ।

"ਫ਼ੋਨ ਨੂੰ ਹੱਥਾ ਹੌਲਾ ਈ ਪਵਾ ਕੇ ਵੇਖੀਏ ਕਿ ਕਿਤੇ ਓਪਰੀ ਕਸਰ ਹੀ ਨਾ ਹੋਵੇ ਜੀਹਦੇ 'ਚ ਜਾਨਵਰਾਂ ਦੇ ਹੀ ਸੁਨੇਹੇ ਆਈ ਜਾਂਦੇ ਹਨ। ਬਾਪੂ ਜੀ, ਤੁਸੀਂ ਵੀ ਬੇਬੇ ਨਾਲ ਹੀ ਛੇਤੀ ਛੇਤੀ ਜਾਉ।" ਛਿੰਦੇ ਨੇ ਤਾਏ-ਤਾਈ ਦੀ ਹਾਂ ਵਿੱਚ ਹੁੰਗਾਰਾ ਭਰਦਿਆਂ ਕਿਹਾ। ਨਰੈਣਾ ਤੇ ਤਾਈ ਨਿਹਾਲੀ ਨੇ ਨੰਗੇ ਪੈਰੀ ਫਟਾਫਟ ਮਹਿੰਦਰੂ ਸਾਧ ਦੀ ਝਿੜੀ ਵਲ ਸੇਧਾਂ ਘੱਤ ਦਿਤੀਆਂ। ਉਹ ਉਸ ਸਾਧ ਨੂੰ ਆਪਣੇ ਘਰ ਸਦ ਲਿਆਏ ਤੇ ਲੱਗੇ ਵਾਰੋ-ਵਾਰੀ ਆਪਣੀ ਹੱਡ ਬੀਤੀ ਸਾਧ ਨੂੰ ਸੁਣਾਉਣ, "ਬਾਬਾ ਜੀ, ਉਹ ਸਰਪੰਚ ਬਾਂਦਰਾਂ ਦਾ ਐ ਤੇ ਵਾਰੀ ਵਾਰੀ ਪਿੰਡ 'ਚੋਂ ਜਾਨਵਰਾਂ ਦੇ ਨਾਂ ਲੈ ਕੇ ਹੀ ਬੁਲਾਉਣ ਲਈ ਕਹਿੰਦਾ ਹੈ।" ਸਾਧ ਨੇ 10-20 ਮਿੰਟ ਛੂ-ਛੜੱਪਾ ਕਰਦਿਆਂ ਰਾਮ ਰਾਮ ਕੀਤੀ, ਘਰ ਦੇ ਅੰਦਰ-ਬਾਹਰ ਪਾਣੀ ਦਾ ਛਿੱਟਾ ਗਲਵਾਇਆ। 40 ਕਿਲੋ ਕਣਕ, ਪੰਸੇਰੀ ਖੰਡ, ਢਾਈ ਕਿਲੋ ਦੇਸੀ ਘਿਓ, ਖੰਮਣੀ, ਲਲੇਰ ਬਾਕੀ ਲਟਰਮ ਪਟਰਮ ਤੋਂ ਇਲਾਵਾ ਦਛਣਾ ਬੋਰੀ ਵਿੱਚ ਬੰਦ ਕਰਵਾ ਕੇ ਛਿੰਦੇ ਦੇ ਸਾਈਕਲ ਮਗਰ ਰਖਵਾਈ ਤੇ ਝਿੜੀ ਵਿੱਚ ਛੱਡ ਕੇ ਆਉਣ ਨੂੰ ਕਿਹਾ ਤੇ ਆਪ ਬੈਠ ਗਿਆ ਫ਼ੋਨ ਨੂੰ ਹਥੌਲਾ ਪਾਉਣ। ਫ਼ੋਨ ਨੂੰ ਆਪਣੇ ਕੋਲ ਰੱਖ ਲਿਆ ਤੇ ਘਰ ਵਾਲਿਆਂ ਨੂੰ ਦੂਰ ਬਿਠਾ ਦਿੱਤਾ। ਕੁੱਝ ਚਿਰ ਬਾਅਦ ਫ਼ੋਨ ਦੀ ਘੰਟੀ ਖੜਕੀ। ਫਿਰ ਉਹ ਹੀ ਆਵਾਜ਼ ਆਂਈ, "ਬਾਈ ਮੈਂ ਬਾਦਰਾਂ ਦਾ ਸਰਪੰਚ ਬੋਲਦੈਂ।" ਹੁਣ ਸਾਧ ਨੇ ਪ੍ਰੇਤ ਦੀ ਨਬਜ਼ ਪਛਾਣ ਲਈ ਸੀ ਤੇ ਉਹ ਸਰਪੰਚ ਦਾ ਸੁਨੇਹਾ ਸੁਣਨ ਮਗਰੋਂ ਬੋਲਿਆ ਤੇ ਸਰਪੰਚ ਨੂੰ ਸਮਝਾਉਂਦਿਆਂ ਸਾਧ ਨੇ ਕਿਹਾ ਕਿ, "ਸਰਪੰਚ ਸਾਹਿਬ, ਇਨ੍ਹਾਂ ਦੇ ਤਾਂ ਅਜੇ ਨਵਾਂ ਫ਼ੋਨ ਲਗਾ ਏ ਤੇ ਤੁਸੀਂ ਕਹੀ ਜਾਂਦੇ ਹੋ ਕਿ ਮੈਂ ਬਾਂਦਰਾਂ ਦਾ ਸਰਪੰਚ ਬੋਲਦਾ। ਇਹ ਅਨਪੜ੍ਹ ਲੋਕ ਹਨ। ਐਨਾ ਸੁਣ ਕੇ ਹੀ ਇਹ ਸਾਰਾ ਟੱਬਰ ਵੰਝ ਤੇ ਚੜ੍ਹਿਆ ਹੋਇਆ ਹੈ। ਹੁਣ ਘਰ ਵਿੱਚ ਕੋਈ ਨਹੀਂ, ਤੁਸੀ ਪੰਜ ਮਿੰਟ ਬਾਅਦ ਫ਼ੋਨ ਕਰਿਊ੍ਹਤੇ ਸਿਰਫ ਆਪਣਾ ਨਾਂ ਹੀ ਲਿਉ, ਪਿੰਡ ਦਾ ਨਾਂ ਨਾ ਲੈਣਾ।"

ਬਾਅਦ 'ਚ ਸਾਧ ਨੇ ਪ੍ਰਵਾਰ ਵਾਲਿਆਂ ਨੂੰ ਦਸਿਆ, "ਬਈ ਕਹਾਣੀ ਤਾਂ ਕਾਫ਼ੀ ਹੱਦ ਤੱਕ ਖ਼ਰਾਬ ਹੋ ਚੁੱਕੀ ਸੀ। ਜੇਕਰ ਆਪਾਂ ਅੱਜ ਕੋਈ ਓਹੜ-ਪੋਹੜ ਨਾ ਕਰਦੇ ਤਾਂ ਰਾਤ ਤੱਕ ਜ਼ਰੂਰ ਕੋਈ ਭਾਣਾ ਵਰਤ ਜਾਣਾ ਸੀ। ਮੈਂ ਹੁਣ ਸੱਭ ਠੀਕ ਕਰ ਦਿਤਾ ਹੈ।" ਪੰਜ ਮਿੰਟ ਬਾਅਦ ਫਿਰ ਫ਼ੋਨ ਦੀ ਘੰਟੀ ਖੜਕੀ ਤਾਂ ਸਾਧ ਨੇ ਵਾਰੀ ਵਾਰੀ ਸਾਰਿਆਂ ਨਾਲ ਉਸ ਸਰਪੰਚ ਦੀਆਂ ਗੱਲਾਂ ਕਰਵਾ ਦਿਤੀਆਂ ਤੇ ਆਪ ਹੌਲੀ ਜਿਹੇ ਖਿਸਕ ਗਿਆ। ਰਸਤੇ ਵਿੱਚ ਲੰਘੇ ਜਾਂਦੇ ਸਾਧ ਨੂੰ ਮੈਂ ਇਸ ਘਟਨਾ ਬਾਰੇ ਪੁਛਿਆ ਤਾਂ ਸਾਧ ਨੇ ਮਿਚਕ ਮੀਣੀ ਜਹੀਂ ਹਾਸੀ ਹਸਦਿਆਂ ਕਿਹਾ, ਬਸ ਐਂਵੇ ਈ ਰੌਲਾ ਪੈ ਗਿਆ....।

**98781-17285,94173-89370**

## ਸੱਚ ਕੌੜਾ ਤੇ ਝੂਠ ਮਿੱਠਾ

ਮਿਰਚਾਂ ਨਾਲੋਂ ਵੀ ਲਗਦੈ ਸੱਚ ਕੌੜਾ,
ਕੰਨਾਂ ਵਿਚ ਦੀ ਦਿਲ ਜੋ ਸਾੜਦਾ ਹੈ।
ਮਿੱਤਰ ਦੋਸਤ ਵੀ ਸੁਣਕੇ ਬਣਨ ਵੈਰੀ,
ਰਿਸ਼ਤੇਦਾਰੀਆਂ ਕਈ ਵਿਗਾੜਦਾ ਹੈ।
ਮਿਸ਼ਰੀ ਨਾਲੋਂ ਵੀ ਕਹਿੰਦੇ ਨੇ ਝੂਠ ਮਿੱਠਾ,
ਵਿਗੜੇ ਹੋਏ ਕਈ ਕੰਮ ਸੰਵਾਰਦਾ ਹੈ।
ਕਦੇ ਜਾਚਕਾ ਭੁਲਕੇ ਨਾ ਸੱਚ ਬੋਲੀਂ,
ਗਾਹਕ ਵਿਰਲਾ ਹੀ ਸੱਚ ਤੇ ਪਿਆਰ ਦਾ ਹੈ।
ਸੱਚ ਛੱਡਕੇ ਝੂਠ ਜੋ ਬੋਲਦਾ ਹੈ,
ਬਾਜ਼ੀ ਜਿੱਤ ਕੇ ਅੰਤ ਨੂੰ ਹਾਰਦਾ ਹੈ।
ਪੱਲੇ ਜਿਨ੍ਹਾਂ ਦੇ ਜਾਚਕ ਸੱਚ ਹੋਵੇ,
ਖਤਰਾ ਉਹਨਾਂ ਨੂੰ ਕੀ ਸੰਸਾਰ ਦਾ ਹੈ।

*ਮਾਸਟਰ ਸੁਖਦੇਵ ਸਿੰਘ 'ਜਾਚਕ'*
*.9464005685*

# ਕੁੱਖ ਤੋਂ ਕਬਰ ਤੱਕ

*ਜਸਵਿੰਦਰ ਕੌਰ ਪਾਰਸ*

ਢਲਦੇ ਸੂਰਜ ਦੀ ਲਾਲੀ ਜਿਉਂ ਜਿਉਂ ਰਾਤ ਦੀ ਬੁੱਕਲ ਵਿੱਚ ਸਮੋ ਰਹੀ ਸੀ। ਮੇਰਾ ਬੇਜਾਨ ਸਰੀਰ ਆਪੇ ਤੋਂ ਜੁਆਬ ਦੇ ਰਿਹਾ ਸੀ। ਅੱਖਾਂ ਬੰਦ, ਹਥੇਲੀਆਂ ਨੂੰ ਭਿਉਂਦੇ ਹੰਝੂ ਰੁੱਕਣ ਦਾ ਨਾਮ ਨਹੀਂ ਸਨ ਲੈ ਰਹੇ ।

ਮਾਰੈ ਰਾਖੈ ਏਕੋ ਆਪ ਮਾਨੁਖ ਕੈ ਕਿਛੁ ਨਾਹੀ ਹਾਥ

ਬਾਰ ਬਾਰ ਗੁਰਬਾਣੀ ਦੀ ਤੁੱਕ ਮੈਨੂੰ ਝੰਝੋੜਦੀ ਤੇ ਸਵਾਲ ਕਰਦੀ ਕਿ ਰੱਬ ਦੇ ਅਖਤਿਆਰ ਇਨਸਾਨ ਨੇ ਆਪਣੇ ਹੱਥ ਕਿਵੇਂ ਲੈ ਲਏ । ਨਰਸਿੰਗ ਹੋਮ ਵਿੱਚੋਂ ਨਿਕਲਦੇ ਕਦਮ ਘਰ ਦੀ ਬਜਾਏ ਗੁਰਦਵਾਰੇ ਵੱਲ ਹੋ ਤੁਰੇ । ਇਹ ਸੋਚ ਕਿ ਪ੍ਰਮਾਤਮਾ ਹਰ ਗੁਨਾਹ ਮੁਆਫ ਕਰ ਦਿੰਦਾ ਹੈ । ਕੀ ਰੱਬ ਮੇਰਾ ਇਹ ਗੁਨਾਹ ਬਖਸ਼ ਦੇਵੇਗਾ, ਕਾਤਲ ਦਾ ਭਾਗੀਦਾਰ ਵੀ ਕਾਤਲ ਜਿੰਨਾ ਗੁਨਾਹਗਾਰ ਹੁੰਦਾ ਹੈ । ਗੁਰੂ ਘਰ ਵਿੱਚ ਬੈਠੀ ਸਾਂ ਪਰ ਸੋਚਾਂ ਉਸੇ ਚਾਰ ਦਿਵਾਰੀ ਦੇ ਸਮੁੰਦਰ ਵਿੱਚ ਗੋਤੇ ਖਾ ਰਹੀਆਂ ਸਨ। ਪਰਦੇ ਪਿਛੋਂ ਨਰਸ ਦੀ ਆਵਾਜ ਨੇ ਕਦਮਾਂ ਦੀ ਚਾਲ ਥਿਰਕਵੀਂ ਤੇ ਦਿੱਲ ਦੀ ਧੜਕਣ ਤੇਜ ਕਰ ਦਿੱਤੀ । ਦੇਖ ਲੋ ਬੱਚੀ ਹੈ ਇਸ ਫਾਰਮ ਤੇ ਸਾਈਨ ਕਰੋ ਹੋਰ ਕੱਲ ਨੂੰ ਕਹੋ ਕਿ ਮੁੰਡਾ ਸੀ ਇਹ ਗਵਾਹੀ ਹੈ ਹੋਰ ਕੁੱਝ ਨਹੀ। ਮੈਂ ਮੁੜ ਕੇ ਦੇਖਿਆ ਮਨਜੀਤ ਕਿਤੇ ਬਾਹਰ ਨਿਕਲ ਗਏ ਸਨ । ਮੈਂ ਪੈਨ ਦੀ ਨੋਕ ਵੱਲ ਇਕ ਨਜਰ ਤੱਕਿਆ । ਇਵੇਂ ਲੱਗਾ ਕਿ ਕਿਸੇ ਤਿੱਖੇ ਖੰਜਰ ਦੀ ਨੋਕ ਖੂਨ ਰੂਪੀ ਸਿਆਹੀ ਦਾ ਡੋਕਾ ਲਾਈਂ ਨਰਸ ਵਲੋਂ ਸੌਂਪੇ ਫਾਰਮ ਤੇ ਮਲੋ-ਮੱਲੀ ਸਾਈਨ ਕਰ ਗਈ ਹੋਵੇ । ਗੁਰਦਵਾਰਿਉਂ ਨਿਕਲ ਸਿੱਧਾ ਘਰ ਪਹੁੰਚੀ। ਔਖੇ ਸੌਖੇ ਚੁੱਲ੍ਹੇ ਚੌਕੇਂ ਦਾ ਕੰਮ ਨਿਪਟਾ ਰਾਤ ਦੀ ਰੋਟੀ ਲੈ ਕੇ ਫਿਰ ਘਰੋਂ ਨਿਕਲ ਪਈ । ਟਿਫਨ ਬੈੱਡ ਲਾਗਲੇ ਟੇਬਲ ਤੇ ਰੱਖ ਰੋਟੀ ਲਈ ਪਲੇਟ ਚੁੱਕੀ ਹੀ ਸੀ ਕਿ ਉਹੀ ਦਿਨ ਵਾਲਾ ਚਿਰਮਚੀ ਵਿੱਚ ਮੋਇਆ ਇਨਸਾਨੀ ਬੋਟ ਮੇਰੀ ਰੂਹ ਨੂੰ ਅੰਦਰ ਤੱਕ ਧਿਰਕਾਰ ਪਾ ਗਿਆ । ਮੇਰੀ ਸਜਾ ਕੋਈ ਨਹੀਂ ਸੀ । ਨਾ ਹੀ ਉਸ ਕਾਤਲ ਮਾਂ ਦੀ ਸਜਾ ਕਿਉਂ ਕਿ ਕਾਤਲ ਔਰਤ, ਗਵਾਹ ਔਰਤ, ਕੁੱਖ ਵਿੱਚ ਮਰੀ ਵੀ ਤਾਂ ਔਰਤ ਹੀ ਸੀ । ਸੁਰਿੰਦਰ ਨੂੰ ਹੱਥ ਰੋਟੀ ਦੀ ਪਲੇਟ ਫੜਾ ਮੈਂ ਲਾਗਲੇ ਬੈੱਡ ਤੇ ਲੇਟ ਗਈ । ਰਾਤ ਸੀ ਕਿ ਬੀਤਣ ਦਾ ਨਾ ਨਹੀਂ ਸੀ ਲੈ ਰਹੀ । ਕੁੱਤਿਆਂ ਦੀਆਂ ਆਵਾਜਾਂ ਨੇ ਮੈਨੂੰ ਖਿੜਕੀ ਵੱਲ ਵੱਧਣ ਲਈ ਮਜਬੂਰ ਕੀਤਾ । ਪਰਦਾ ਪਾਸੇ ਕਰ ਝਾਤੀ ਮਾਰੀ ਤੇ ਆਪ ਮੁਹਾਰੇ ਭੁੱਬ ਨਿਕਲ ਗਈ ਅਖਬਾਰ ਦੀ ਖਬਰ ਸੱਚ ਹੋ ਨਿਬੜੀ । ਇਨਸਾਨੀ ਬੋਟ ਨੂੰ ਕੁੱਤੇ ਧਰੂਹ ਰਹੇ ਸੀ । ਮੁੜ ਮੰਜੇ ਤੇ ਆ ਬੈਠੀ । ਹੰਝੂਆਂ ਦੀ ਲੜੀ ਤੇ ਸਵਾਲਾਂ ਦੀ ਝੜੀ ਵਿੱਚ ਉਲਝੀ ਹੋਈ ਨੂੰ ਇੰਝ ਲੱਗਿਆ ਜਿਵੇਂ ਉਹ ਮੋਈ ਬੱਚੀ ਉੱਠ ਬੈਠੀ ਹੋਵੇ । ਮਾਂ ਨਾਲ ਰੁੱਸੀ ਤੇ ਮਾਸੀ ਤੋਂ ਪੁੱਛ ਰਹੀ ਹੋਵੇ । ਦਸੋ ਮੇਰਾ ਗੁਨਾਹ ਕੀ ਜੋ ਤੁਸੀਂ ਪ੍ਰਮਾਤਮਾ ਨਾਲੋਂ ਮੇਰੀ ਜੁੜੀ ਸੁਰਤ ਨੂੰ ਤੋੜਿਆ । ਨੌਂ ਮਹੀਨੇ ਮਾਂ ਦੇ ਗਰਭ ਵਿੱਚ ਰਹਿ ਮਾਲਕ ਦੇ ਕੌਤਕ ਦੇਖਣ ਦੀ ਤਮੰਨਾ ਸੀ । ਮਾਲਕ ਦੀ ਗੋਦ ਵਿੱਚੋਂ ਮਾਂ ਦੀ ਗੋਦ ਵਿੱਚ ਆ ਸਰਿਸ਼ਟੀ ਨੂੰ ਦੇਖਣ ਦੀ ਮੇਰੀ ਖਾਹਿਸ਼ ਸੀ । ਮੇਰਾ ਕੰਠ ਬੰਦ ਕਰ ਦਿੱਤਾ ਗਿਆ । ਸਭ ਤੋਂ ਪਹਿਲੇ ਤੇਰਾ ਨਾ ਹੀ ਤਾਂ ਆਉਣਾ ਸੀ ਜੁਬਾਨ ਤੇ ਮਾਂ ਬਾਬਲਾ ਲੀਰਾਂ ਦੀਆਂ ਗੁੱਡੀਆਂ ਪਟੋਲੇ ਬਣਾ ਤੇਰੇ ਘਰ ਨੂੰ ਸ਼ਿੰਗਾਰਨ ਦੀ ਰੀਝ ਸੀ ਮੇਰੀ । ਅੰਮੀ ਜਾਏ ਵੀਰ ਲਈ ਤਾਂ ਛਾਂ ਸੀ। ਸਾਹਾਂ ਚ ਪਰੋਇਆ ਸਾਹ ਤੇ ਸੁੱਖਾਂ-ਦੁੱਖਾਂ ਦੇ ਸਾਂਝੀਵਾਲ ਸਾਂ। ਰੱਬਾਂ ਮੈਂ ਗੁਨਾਹਗਾਰ ਹਾਂ, ਦੋਸੀ ਹਾਂ । ਹੱਥੀਂ ਬੱਚੀ ਮਰਵਾ ਕੇ ਕਿਵੇਂ ਸਬਰ ਕਰਾਂ । ਹੱਥੀ ਜ਼ਹਿਰ ਪੀਣ ਬਰਾਬਰ ਹੈ ਇਹ ਕੰਮ । ਇਸ ਬੱਚੀ ਨੇ ਮਾਸੀ ਵੀ ਬਨਣਾ ਸੀ, ਕਿਸੇ ਦੀ ਭਾਣਜੀ ਵੀ, ਭੂਆ ਵੀ ਤੇ ਭਤੀਜੀ ਵੀ । ? ਕਿਸੇ ਲਾਲ ਦੀ ਮਾਂ ਵੀ ਬਨਣਾ ਸੀ । ਧੀ ਵਿਆਹ ਕੇ ਕੁੜਮਣੀ ਦਾ ਰਿਸ਼ਤਾ ਵੀ ਨਿਭਾਉਂਦੀ । ਦੋਹਤਰੀ ਦੇ ਪੈਰਾ ਲਈ ਪੰਜੇਬਾਂ ਵੀ ਘੜਵਾਉਂਦੀ । ਵਿਹੜੇ ਵਿੱਚ ਉੱਗਲੀ ਫੜੀਂ ਪੋਤਰਿਆਂ ਦੀ ਪੈੜ ਨਾਲ ਪੈੜ ਵੀ ਮਿਲਾ ਕੇ ਤੁਰਨਾ ਸਿਖਾਉਣਾ ਸੀ ਦਾਦੀ ਬਣ । ਪੁੜਪੁੜੀਆਂ ਨੂੰ ਦੋਹਾਂ ਹਥੇਲੀਆਂ ਵਿੱਚ ਘੁੱਟ ਸਿਰ ਦਰਦ ਘੱਟ ਕਰਨ ਦੀ ਕੋਸ਼ਿਸ਼ ਕਰ ਰਹੀ ਸੀ । ਦਰਦ ਸੀ ਜਾਂ ਮੇਰੇ ਗੁਨਾਹ ਦੀ ਸਜ਼ਾ। ਮੈਂ ਉਠੀ ਤੇ ਭੈਣ ਦੇ ਮੰਜੇ ਦੀ ਬਾਹੀ ਤੇ ਬੈਠ ਗਈ । ਨਾ ਚਾਹੁੰਦਿਆਂ ਵੀ ਪੁੱਛ ਬੈਠੀ, ਤੁਸੀਂ ਮੈਨੂੰ ਇਸ ਗੁਨਾਹ ਵਿੱਚ ਸ਼ਾਮਲ ਕਿਉਂ ਕੀਤਾ ? ਜਿਸ ਦੀ ਨਾ ਕੋਈ ਸਜਾ ਹੈ ਤੇ ਨਾ ਮੁਆਫ਼ੀ । ਕੀ ਤੂੰ ਕੁੜੀ ਨਹੀਂ ਸੀ । ਪੁੱਤਾਂ ਵਾਂਗ ਨਹੀਂ ਪੜ੍ਹੀ ਮੁੰਡਿਆਂ ਤੋਂ ਵੱਧ ਪਾਕ ਤੇ ਮਜਬੂਤ ਸੋਚਾਂ ਲੈ ਸਮਾਜ ਵਿੱਚ ਨਹੀਂ ਵਿਚਰੀ ਉੱਚੇ ਅਹੁਦੇ ਤੇ ਨਹੀਂ ਬੈਠੀ, ਕੀ ਤੁਸੀਂ ਪਿਉ ਦੇ ਵਿਹੜੇ ਦੀ ਰੌਣਕ ਨਹੀਂ ਸੀ । ਮਰਦਾਂ ਤੋਂ ਵੱਧ ਦ੍ਰਿੜ ਇਰਾਦੇ ਸਨ । ਅੱਜ ਸੋਚਾਂ ਵਿੱਚ ਨਿਘਾਰ ਕਿਉਂ ਆਇਆ ? ਭੈਣ ਨੇ ਮੇਰੇ ਹੱਥ ਨੂੰ ਆਪਣੇ ਨਿੱਘੇ ਹੱਥਾਂ ਵਿੱਚ ਘੁੱਟ ਲਿਆ । ਉਸ ਦੀਆਂ ਭੁੱਬਾਂ ਤੇ ਹੰਝੂਆਂ ਨੇ ਉਸ ਦੀ ਆਵਾਜ਼ ਨੂੰ ਥਿਰਕਾ ਦਿੱਤਾ ਪਰ ਮੈਂ ਸਮਝਦੀ ਸਾਂ ਉਸ ਦੀ ਬੋਲੀ । ਕਿਉਂ ਕਿ ਜਿੰਦਗੀ

ਦੇ ਦੁੱਖਾਂ ਦੇ ਥਪੇੜਿਆਂ ਵਿਚ ਕਈ ਵਾਰ ਪਹਿਲਾਂ ਵੀ ਗੱਲ ਲੱਗ ਰੋਈਆਂ ਸਾਂ।" ਸੁਰਿੰਦਰ ਦੇ ਅੰਦਰੋ ਇੱਕ ਕਸਕ ਜਹੀ ਉਠੀ ਜੋ ਦਰਦ ਅਸੀਂ ਸੁਣਦੇ ਦੇਖਦੇ ਹਾਂ ਮੇਰੀ ਬਰਦਾਸ਼ਤ ਤੋਂ ਬਾਹਰ ਹਨ। ਧੀਆਂ ਨਾਲ ਪਲ 2 ਹੁੰਦੇ ਬਲਾਤਕਾਰਾਂ ਨੇ ਮੈਨੂੰ ਕਾਤਲ ਬਣਾ ਦਿੱਤਾ। ਇਹ ਅਖਬਾਰ ਦੀਆਂ ਸੁਰਖੀਆਂ ਢਾਈ ਮਹੀਨੇ ਦੀ ਬੱਚੀ ਦਾ ਬਲਾਤਕਾਰ, 11 ਸਾਲਾਂ ਦੀ ਮਾਂ ਬਣੀ, ਮੰਦ ਬੁੱਧੀ ਬੱਚੀ ਹੁੰਦੀ ਰਹੀ ਬਲਾਤਕਾਰ ਦਾ ਸ਼ਿਕਾਰ, 70 ਸਾਲਾਂ ਦੀ ਔਰਤ ਨਾਲ ਸਮੂਹਿਕ ਬਲਾਤਕਾਰ। ਅਧਿਆਪਕ ਵਲੋਂ ਸਕੂਲ ਦੀ ਮਾਸੂਮ ਬੱਚੀ ਨਾਲ ......... । ਮੁੱਖ ਦੋਸੀ ਮਰਦ ਹੈ ਫਿਰ ਵੀ ਦੋਸ਼ੀ ਔਰਤ ਨੂੰ ਹੀ ਸਾਬਤ ਕੀਤਾ ਜਾਂਦਾ ਹੈ। ਮਾਂ ਵਲੋਂ ਪੁੱਤਰ ਦੀ ਹੀ ਚਾਹਣਾਂ ਕਿਉਂ ਕੀਤੀ ਜਾਂਦੀ ਹੈ। ਇਹ ਨਿੱਤ ਦੀਆਂ ਦਿਲ ਕੰਬਾਊ ਘਟਨਾਵਾ, ਮਰਦ ਅਤੇ ਸਮਾਜ ਪੁੱਤਰ ਬਿਨ੍ਹਾਂ ਔਰਤ ਦਾ ਜਿਉਣਾ ਹਰਾਮ ਕਰ ਦਿੰਦੇ ਨੇ। ਪਿਉ ਬਰਾਬਰ ਉਮਰ ਦੇ ਜਲਾਦ ਪੋਤਰੀ ਦੀ ਉਮਰ ਦੀ ਬਾਲੜੀ ਦੀ ਇਜਤ ਦਾ ਘਾਣ ਕਰਦੇ ਸੁਣੀਦੇ ਹਨ। ਮਾਂ ਦੀ ਉਮਰ ਬਰਾਬਰ ਔਰਤ ਦੇ ਪੇਟ ਦੀ ਭੁੱਖ ਮਿਟਾਉਣ ਦਾ ਮੁੱਲ ਕਾਲੇ ਨਕਾਬ ਹੇਠਾਂ ਹੁੰਦੇ ਜੁਲਮ ਹਨ। ਰੱਬ ਰੂਪੀ ਡਾਕਟਰ/ਨਰਸਾਂ ਜੋ ਚਿੱਟੇ ਲਿਬਾਸ ਵਿੱਚ ਅਜਿਹੇ ਕਾਤਲ ਬਣ ਜਾਂਦੇ ਹਨ। ਉਹਨਾਂ ਨੂੰ ਕਿਸ ਕਟਿਹਰੇ ਵਿੱਚ ਸਜਾ ਸੁਣਾਈ ਜਾਂਦੀ ਹੈ, ਮਾਂ ਧੀ ਨੂੰ ਜਨਮ ਦਿੰਦੀ ਹੈ ਕਰਮ ਨਹੀਂ। ਬੱਸ ਕਰੋ। ਰੱਬ ਦੇ ਵਾਸਤੇ ਬਸ ਕਰੋ। ਇਹ ਔਰਤ ਤੇ ਜੁਲਮ। ਮੇਰੇ ਹੀ ਵੇਹੜੇ ਮੇਰੀ ਆਬਰੂ ਸਰੇ ਬਾਜ਼ਾਰ ਨਿਲਾਮ ਨਾ ਕਰੋ। ਕਿਤੇ ਕਿਸੇ ਨਕਾਬ ਹੇਠਾਂ ਲੁਕਿਆ ਚਿਹਰਾ ਕਿਤੇ ਤੇਰੀ ਹੀ ਆਪਣੀ ਧੀ-ਭੈਣ ਦਾ ਨਾਂ ਹੋਵੇ। ਇੱਕ ਕਤਲ ਦੀ ਸਜਾ ਮੌਤ ਹੈ, ਲੋਕੋ ਕੁੱਖ ਚ ਮਰੀ ਬਾਲੜੀ ਦੇ ਗਿਆਰਾਂ ਰਿਸਤਿਆਂ ਦੀ ਮੌਤ ਹੁੰਦੀ ਹੈ ਪਰ ਕਿਸੇ ਵਿਹੜੇ ਸੱਥ ਨਹੀਂ ਵਿਛਦੀ ਨਾਂ ਕੋਈ ਮਾਤਮ ਹੁੰਦਾ ਹੈ। ਕੋਈ ਹੰਝੂ ਨਹੀਂ ਕਿਰਦਾ। ਆਉ ਮੇਰੇ ਦਿੱਲ ਦੇ ਵੇਹੜੇ ਦੀ ਸੱਥ ਤੇ ਇਨ੍ਹਾਂ ਗਿਆਰਾਂ ਕਤਲਾਂ ਦਾ ਮਾਤਮ ਤਾਂ ਮਨਾ ਲਈਏ। ਕਦੋਂ ਖਤਮ ਹੋਏਗਾ ਇਹ ਕੁੱਖ ਤੋਂ ਕਬਰ ਤੱਕ ਦਾ ਸਫਰ ?

9872236848

*ਸਫਾ 22 ਦਾ ਬਾਕੀ*

ਨਸ਼ਾ ਕਰਨ ਮਗਰੋਂ ਮਨੁੱਖ ਦੀ ਮੱਤ ਗੰਧਲੀ ਹੋ ਜਾਂਦੀ ਹੈ ਜਿਸ ਕਰਕੇ ਮਨੁੱਖ ਮੱਤਹੀਣ ਹੋ ਜਾਂਦਾ ਹੈ। ਫਿਰ ਕੋਈ ਨਾ ਕੋਈ ਅਸੱਭਿਅਕ ਜਾਂ ਗੈਰ ਇਖਲਾਕੀ ਕਾਰਵਾਈ ਕਰਕੇ ਪਿੱਛੋਂ ਕਾਨੂੰਨੀ ਜਾਲ ਵਿੱਚ ਫੱਸ ਕੇ ਅਦਾਲਤਾਂ ਦੀ ਖੱਜਲ-ਖੁਆਰੀ ਦੇ ਚੱਕਰ ਵਿੱਚ ਮੁਕਦਮਿਆਂ ਉੱਪਰ ਬੇਤਹਾਸ਼ਾ ਧੰਨ ਖਰਚ ਕਰਨ ਕਰਕੇ ਆਰਥਿਕ ਪੱਖੋਂ ਟੁੱਟ ਜਾਂਦਾ ਹੈ ਜਾਂ ਫਿਰ ਨਸ਼ੇ ਵਿੱਚ ਆਪ ਹੀ ਕਿਸੇ ਨਾਲ ਲੜਾਈ ਝਗੜਾ ਕਰਕੇ ਆਪਣਾ ਜਾਂ ਦੂਸਰੇ ਦਾ ਨਾ ਪੂਰਾ ਹੋਣ ਵਾਲਾ ਨੁਕਸਾਨ ਕਰ ਬੈਠਦਾ ਹੈ। ਕਾਮ ਅਤੇ ਕ੍ਰੋਧ ਦੀ ਉਤਪਤੀ ਵੀ ਨਸ਼ਿਆਂ ਵਿੱਚੋਂ ਹੀ ਉਤਪੰਨ ਹੁੰਦੀ ਹੈ। ਜਿਸ ਕਰਕੇ ਮਨੁੱਖ ਇਸ ਹਾਲਤ ਵਿੱਚ ਗੈਰ ਸਮਾਜਿਕ ਅਤੇ ਅਣ ਮਨੁੱਖੀ ਕਾਰਵਾਈਆਂ ਕਰਨ ਲੱਗ ਪੈਂਦਾ ਹੈ। ਸੋ ਸਾਨੂੰ ਸਭ ਨੂੰ ਹੀ ਆਪਣੀ ਜ਼ਿੰਮੇਵਾਰੀ ਨੂੰ ਪਛਾਣਦਿਆਂ ਹੋਇਆਂ ਪੂਰੀ ਲਗਨ ਨਾਲ ਆਪਣੇ ਸਮਾਜ ਨੂੰ ਨਸ਼ਾ ਮੁਕਤ ਕਰਨ ਲਈ ਇੱਕ ਵਿਸ਼ਾਲ ਲਹਿਰ ਚਲਾਉਣ ਦੀ ਲੋੜ ਹੈ ਕਿਉਂਕਿ ਨਸ਼ੇ ਸਿਹਤ ਲਈ ਬਹੁਤ ਹੀ ਹਾਨੀਕਾਰਕ ਹੁੰਦੇ ਹਨ। ਕਿਹੜੇ-ਕਿਹੜੇ ਨਸ਼ੇ ਦੇ ਕਿਹੜੇ-ਕਿਹੜੇ ਬੁਰੇ ਪ੍ਰਭਾਵ ਸਾਡੇ ਸਰੀਰ, ਮਨ ਅਤੇ ਦਿਮਾਗ ਉਪਰ ਪੈਣ ਦੇ ਨਾਲ-ਨਾਲ ਸਾਡੀਆਂ ਆਉਣ ਵਾਲੀਆਂ ਨਸਲਾਂ ਉਪਰ ਵੀ ਪੈਂਦੇ ਹਨ। ਇਸ ਗੱਲ ਦਾ ਸਾਰਾ ਭੇਦ ਸਿੱਖ ਮਿਸ਼ਨਰੀ ਕਾਲੇਜ ਲੁਧਿਆਣਾ ਵੱਲੋਂ ਛਾਪੀ ਗਈ ਪੁਸਤਕ "ਲਾਹਨਤ ਭਰੀ ਜ਼ਿੰਦਗੀ" ਵਿੱਚ ਵਿਸਥਾਰਪੂਰਬਕ ਲਿਖਿਆ ਗਿਆ ਹੈ। ਇਹ ਪੁਸਤਕ ਸਿੱਖ ਮਿਸ਼ਨਰੀ ਕਾਲਜ ਦੇ ਪਿੰਡਾਂ ਵਿੱਚ ਖੁੱਲੇ ਸਾਰੇ ਸਰਕਲਾਂ ਪਾਸੋਂ ਜਾਂ ਵੱਡੇ-ਵੱਡੇ ਗੁਰਦੁਆਰਿਆਂ ਵਿੱਚ ਹਰ ਸੰਗਰਾਂਦ ਨੂੰ ਸਿੱਖ ਮਿਸ਼ਨਰੀ ਕਾਲਜ ਦੀਆਂ ਲੱਗੀਆਂ ਬੁੱਕ ਸਟਾਲਾਂ ਤੋਂ ਵੀ ਪ੍ਰਾਪਤ ਕੀਤੀ ਜਾ ਸਕਦੀ ਹੈ। ਜੋ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦਾ ਇਹ ਮਹਾਨ ਉਪਰਾਲਾ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਨਸ਼ਿਆਂ ਦੇ ਵੱਧ ਰਹੇ ਰੁਝਾਨ ਤੋਂ ਸੁਚੇਤ ਹੋ ਕੇ ਜਾਗਰੂਕ ਹੋਣ ਅਤੇ ਸਾਡਾ ਸਮਾਜ ਜੋ ਕਿ ਨਸ਼ਿਆਂ ਦੀ ਦਲਦਲ ਵਿੱਚ ਫਸਦਾ ਜਾ ਰਿਹਾ ਹੈ, ਨਸ਼ਾ ਮੁਕਤ ਹੋ ਸਕੇ, ਬਹੁਤ ਹੀ ਸ਼ਲਾਘਾਯੋਗ ਹੈ। ਸੋ ਸਾਨੂੰ ਸਭ ਨੂੰ ਇਸ ਪਵਿੱਤਰ ਕਾਰਜ ਵਿੱਚ ਸ਼ਾਮਿਲ ਹੋ ਕੇ ਨਸ਼ਿਆਂ ਦੇ ਵੱਧ ਰਹੇ ਰੁਝਾਨ ਨੂੰ ਠੱਲ ਪਾਉਣ ਲਈ ਲੋਕਾਂ ਨੂੰ ਨਸ਼ਿਆਂ ਵਿਰੁਧ ਲਾਮਬੰਦ ਕਰਕੇ ਨਸ਼ਾ ਵਿਰੋਧੀ ਲਹਿਰ ਆਰੰਭ ਕਰ ਦੇਣੀ ਚਾਹੀਦੀ। ਪੁਸਤਕ ਲਾਹਨਤ ਭਰੀ ਜ਼ਿੰਦਗੀ ਜਿਸਦੀ ਕੀਮਤ ਸਿਰਫ 30 ਰੁਪਏ ਹੈ ਅਤੇ ਸਫੇ 120 ਹਨ। ਇਸ ਪੁਸਤਕ ਨੂੰ ਪੰਜਾਬ ਵਿੱਚ ਘਰ ਘਰ ਪਹੁੰਚਾਉਣ ਦੀ ਮੁੱਖ ਲੋੜ ਹੈ ਜਿਸਨੂੰ ਪੜ੍ਹ ਕੇ ਅਸੀਂ ਅਤੇ ਸਾਡੀਆਂ ਆਉਣ ਵਾਲੀਆਂ ਨਸਲਾਂ ਨਸ਼ਿਆਂ ਤੋਂ ਮੁਕਤ ਰਹਿ ਸਕਣ। ਜੋ ਵੀਰ ਨਸਿਆਂ ਵਿੱਚ ਫੱਸ ਚੁੱਕੇ ਹਨ ਅਤੇ ਉਹ ਨਸ਼ਾ ਮੁਕਤ ਹੋਣ ਲਈ ਆਪਣਾ ਇਲਾਜ ਮੁਫ਼ਤ ਕਰਾਉਣਾ ਚਾਹੁੰਦੇ ਹਨ ਤਾਂ ਉਹ ਵੀਰ-ਆਸ ਕਿਰਨ ਨਸ਼ਾ ਛਡਾਉ ਕੇਂਦਰ ਮਾਡਲ ਟਾਊਨ ਐਕਸਟੈਨਸ਼ਨ ਲੁਧਿਆਣਾ ਟੈਲੀਫੋਨ ਨੰ: 0161-2456882 ਤੇ ਸੰਪਰਕ ਕਰਕੇ ਆਪਣਾ ਇਲਾਜ ਮੁਫ਼ਤ ਕਰਾ ਸਕਦੇ ਹਨ।

# ਅਕਾਲੀ ਦਲ ਦੀ 'ਹੂੰਝਾ ਫੇਰੂ' ਜਿੱਤ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਗਠਨ ਹੋ ਗਿਆ ਹੈ ਪਰ ਕੀ ਇਸ ਤਰ੍ਹਾਂ ਚੋਣਾਂ ਜਿੱਤ ਕੇ ਧਾਰਮਿਕ ਸੰਸਥਾ ਦਾ ਗਠਨ ਜਾਇਜ਼ ਹੈ?

*ਅਵਤਾਰ ਸਿੰਘ ਤੁੰਗਵਾਲੀ*

ਪਿਛਲੇ ਮਹੀਨੇ ਸਿੱਖਾਂ ਦੀ ਸਰਵਉੱਤਮ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਪੈ ਗਈਆਂ ਹਨ ਤੇ ਪਹਿਲਾਂ ਤੋਂ ਹੀ ਸੰਸਥਾ ਦੀ ਪ੍ਰਬੰਧਕ ਧਿਰ ਮੁੜ ਪ੍ਰਬੰਧ ਸੰਭਾਲਣ ਵਿੱਚ ਕਾਮਯਾਬ ਹੋ ਗਈ ਹੈ ਬਲਕਿ ਪਹਿਲਾਂ ਨਾਲੋਂ ਵੀ ਵੱਧ ਸੀਟਾਂ ਜਿੱਤ ਕੇ ਕਾਮਯਾਬ ਹੋਈ ਹੈ। ਅਸੀਂ ਇਹ ਪਹਿਲਾਂ ਹੀ ਵਿਚਾਰ ਚੁੱਕੇ ਹਾਂ ਕਿ ਕਿਸੇ ਧਾਰਮਿਕ ਸੰਸਥਾ ਖਾਸ ਕਰਕੇ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਵੋਟਾਂ ਦੁਆਰਾ ਕੀਤੀ ਜਾਣੀ ਹੀ ਗਲਤ ਹੈ। ਜਿਸ ਤਰੀਕੇ ਨਾਲ ਅਖਬਾਰਾਂ ਅਤੇ ਟੀਵੀ ਚੈਨਲਾਂ ਨੇ 'ਸਿੱਖ ਵੋਟਰਾਂ' ਨੂੰ ਆਪਣੀਆਂ ਵੋਟਾਂ ਭੁਗਤਾਉਂਦੇ ਵਿਖਾਇਆ ਗਿਆ ਹੈ ਉਸ ਤੋਂ ਤਾਂ ਇਹ ਲਗਦਾ ਹੀ ਨਹੀਂ ਕਿ ਇਹ ਸਿਰਫ ਸਿੱਖਾਂ ਦੀਆਂ ਵੋਟਾਂ ਪੈ ਰਹੀਆਂ ਹਨ।

ਜਿਸ ਤਰ੍ਹਾਂ ਘੋਨੇ ਮੋਨਿਆਂ ਦੀਆਂ ਵੋਟਾਂ ਪੈ ਗਈਆਂ ਹਨ, ਜੇਕਰ ਇਹ ਵਰਤਾਰਾ ਨਾ ਰੋਕਿਆ ਤਾਂ ਇਹ ਕੋਈ ਬਹੁਤੀ ਵੱਡੀ ਗੱਲ ਨਹੀਂ ਕਿ ਜਿਨ੍ਹਾਂ ਨੌਜਵਾਨਾਂ ਨੇ ਕੇਸ ਰੱਖੇ ਹੋਏ ਹਨ ਉਹ ਵੀ ਦੁਖੀ ਹੋ ਕੇ ਕਟਵਾ ਦੇਣ ਕਿਉਂਕਿ ਜੋ ਸਹੂਲਤ ਕੇਸ ਰੱਖਣ ਤੋਂ ਬਿਨ੍ਹਾਂ ਹੀ ਮਿਲਦੀ ਹੋਵੇ ਤਾਂ ਕੋਈ ਕਿਸੇ ਝੰਜਟ ਵਿੱਚ ਕਿਉਂ ਪਵੇ? ਜਿਸ ਤਰ੍ਹਾਂ ਸ਼੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਨੇ ਚੋਣਾਂ ਤੋਂ ਪਹਿਲਾਂ ਉਮੀਦਵਾਰਾਂ ਨੂੰ ਅੰਮ੍ਰਿਤਪਾਨ ਕਰਨ ਦਾ ਹੁਕਮ ਜਾਰੀ ਕੀਤਾ ਸੀ, ਤੇ ਜੇਕਰ ਇਸੇ ਤਰ੍ਹਾਂ ਚਲਦਾ ਰਿਹਾ ਤਾਂ ਕੋਈ ਸਮਾਂ ਆਵੇਗਾ ਕਿ ਚੋਣ ਤੋਂ ਪਹਿਲਾਂ ਜਥੇਦਾਰਾਂ ਨੂੰ ਕਹਿਣਾ ਪਵੇਗਾ ਕਿ ਭਾਈ ਜਿਸਨੇ ਚੋਣ ਲੜਨੀ ਹੈ ਉਹ ਕੇਸ ਰੱਖ ਲਵੇ, ਭਾਵ ਅੰਮ੍ਰਿਤਧਾਰੀਆਂ ਨੂੰ ਛੱਡੋ, ਕੇਸਧਾਰੀ ਉਮੀਦਵਾਰ ਲੱਭਣੇ ਔਖੇ ਹੋ ਜਾਣਗੇ।

ਇਸ ਲਈ ਇਸ ਵਰਤਾਰੇ ਨੂੰ ਰੋਕਣ ਲਈ ਹੁਣੇ ਤੋਂ ਹੀ ਕੁੱਝ ਕਰਨਾ ਪਵੇਗਾ। ਜੇਕਰ ਇਹ ਠੰਢੇ ਦਿਮਾਗ ਨਾਲ ਸੋਚਿਆ ਜਾਵੇ ਕਿ ਜੇਕਰ ਕੋਈ ਵਿਧਾਨ ਜਾਂ ਕਾਨੂੰਨ ਹੋਂਦ ਵਿੱਚ ਆਉਂਦਾ ਹੈ ਤਾਂ ਉਸਦਾ ਪਾਲਣ ਕਰਨਾ ਪਰਜਾ ਦਾ ਫਰਜ਼ ਹੈ ਤੇ ਪ੍ਰਸ਼ਾਸ਼ਨ ਤੇ ਸਰਕਾਰ ਦੀ ਡਿਊਟੀ। ਜੇਕਰ ਸਰਕਾਰਾਂ ਹੀ ਇਸ ਪੱਖੋਂ ਅੱਖਾਂ ਮੀਟ ਲੈਣ ਤਾਂ ਪਰਜਾ ਤਾਂ ਅਵੇਸਲੀ ਹੋਵੇਗੀ ਹੀ, ਪਰ ਜਿਸ ਕਾਨੂੰਨ ਨੂੰ ਤੋੜਨ ਕਾਰਨ ਸਰਕਾਰਾਂ ਨੂੰ ਫਾਇਦਾ ਹੁੰਦਾ ਹੋਵੇ, ਉਹ ਉਸ ਨੂੰ ਗੁਨਾਹ ਨਹੀਂ ਮੰਨਦੇ ਤੇ 'ਰਾਜਨੀਤਿਕ ਮਸਲਾ' ਕਹਿ ਕੇ ਪੱਲਾ ਝਾੜ ਲੈਂਦੇ ਹਨ। ਜਰਾ ਸੋਚੋ, ਇਨ੍ਹਾਂ ਚੋਣਾਂ ਨੂੰ ਦੇਖਕੇ ਜੇਕਰ ਅਗਲੇ 50 ਜਾਂ 100 ਸਾਲਾਂ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਬਣਨ ਵਾਲੇ ਪ੍ਰਬੰਧਕਾਂ ਦਾ ਅੰਦਾਜ਼ਾ ਲਾਉਣਾ ਹੋਵੇ ਤਾਂ ਮੇਰੇ ਖਿਆਲ ਵਿੱਚ ਕੋਈ ਆਮ ਜਾਂ ਅਨਪੜ੍ਹ ਵਿਅਕਤੀ ਵੀ ਅੰਦਾਜ਼ਾ ਲੱਗਾ ਕੇ ਦੱਸ ਸਕਦਾ ਹੈ ਕਿ ਇਹ ਕਿਹੋ ਜਿਹੀ ਹੋਵੇਗੀ।

ਖੈਰ, ਜੋ ਹੋਇਆ ਸੋ ਹੋਇਆ। ਹੁਣ ਮਸਲਾ ਪੈਦਾ ਹੁੰਦਾ ਹੈ ਕਿ ਜੇਕਰ ਸਹੀ ਮਾਅਨਿਆਂ ਵਿੱਚ ਸਿੱਖਾਂ ਦੀ ਸੰਸਥਾ ਦੀ ਸੇਵਾ ਲਈ ਕੋਈ ਪ੍ਰਬੰਧਕੀ ਕਮੇਟੀ ਬਣਾਉਣੀ ਹੈ ਤਾਂ ਕੀ ਕੀਤਾ ਜਾਵੇ?

ਸਾਡਾ ਇਹ ਵਿਚਾਰ ਹੈ ਕਿ ਜੋ ਵਰਤਾਰਾ ਹੁਣ ਚੱਲ ਰਿਹਾ ਹੈ ਇਹ ਸਿਰੇ ਤੋਂ ਝੂਠਾ, ਨਿਕੰਮਾ ਤੇ ਗੁਰਮਤਿ ਦੇ ਬਿੱਲਕੁੱਲ ਉਲਟ ਹੈ। ਜੇਕਰ ਅਸੀਂ ਪੰਜਾਬ ਦੀ ਸੱਤਾ ਧਾਰੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਨੂੰ ਇਸਦਾ ਕਸੂਰਵਾਰ ਮੰਨਦੇ ਹਾਂ ਤਾਂ ਇਸ ਤੋਂ ਸੁਰਖਰੂ ਦੂਜੀਆਂ ਪੰਥਕ ਜਾਂ ਹੋਰ ਧਿਰਾਂ ਵੀ ਨਹੀਂ ਹੋ ਸਕਦੀਆਂ ਭਾਵ ਉਹ ਵੀ ਉਤਨੀਆਂ ਹੀ ਕਸੂਰਵਾਰ ਹਨ। ਅੱਜ ਉਹ ਪ੍ਰਬੰਧ ਤੋਂ ਬਾਹਰ ਹਨ ਇਸੇ ਕਰਕੇ ਕਈ ਗੱਲਾਂ ਵਿੱਚ ਚੰਗੇ ਲੱਗ ਰਹੇ ਹਨ ਪਰ ਜਦ ਉਹ ਅੰਦਰ ਆ ਗਏ ਤਾਂ ਉਨ੍ਹਾਂ ਦਾ ਵਤੀਰਾ ਵੀ ਲੱਗਭੱਗ ਇਹੋ ਜਿਹਾ ਹੀ ਹੋਏਗਾ। ਇਸ ਗੱਲ ਦਾ ਸਬੂਤ ਇਸੇ ਤੋਂ ਮਿਲ ਜਾਂਦਾ ਹੈ ਕਿ ਜੇਕਰ ਇਹ ਅੱਧੀ ਦਰਜਨ ਦਲਾਂ ਦੇ ਇੱਕ ਦਰਜ਼ਨ ਵਿਅਕਤੀ

ਇੱਕ ਟੇਬਲ 'ਤੇ ਬੈਠ ਕੇ ਪੂਰੀ ਰੋਟੀ ਹੀ ਨਹੀਂ ਖਾ ਸਕਦੇ ਤੇ ਅੱਧ ਵਿਚਾਲੇ ਹੀ ਡਾਂਗਾਂ ਖੜਕਾ ਦਿੰਦੇ ਹਨ ਤਾਂ ਇਹ ਚੋਣ ਜਿੱਤ ਕੇ ਤੇ ਕਮੇਟੀ ਬਣਾਕੇ 5 ਸਾਲਾਂ ਤੱਕ ਕੌਮ ਦਾ ਕੀ ਭਲਾ ਕਰ ਦੇਣਗੇ? ਇਹ ਸਵਾਲ ਸਿਰਫ ਇੱਕ ਵਿਅਕਤੀ ਦੇ ਦਿਮਾਗ ਵਿੱਚ ਨਹੀਂ ਬਲਕਿ ਹਰ ਦਰਦਮੰਦ ਸਿੱਖ ਦੇ ਹਿਰਦੇ ਵਿੱਚੋਂ ਕੂਕਾਂ ਮਾਰਦਾ ਹੈ। ਫਿਰ ਕੀ ਕਰੀਏ ਕਿ ਅਜਿਹੇ ਲੋਕਾਂ ਨੂੰ ਸ਼ਾਮਲ ਹੋਣ ਤੋਂ ਰੋਕੀਏ, ਦੂਰ ਕਰ ਸਕੀਏ ਤੇ ਨਿਰੋਲ ਸਿੱਖਾਂ ਦੀ ਧਾਰਮਿਕ ਸੰਸਥਾ ਦੀ ਸਥਾਪਨਾ ਕੀਤੀ ਜਾ ਸਕੇ?

ਇਹ ਸਿੱਖਾਂ ਦੀ ਨੈਤਿਕ ਜਿਮੇਂਵਾਰੀ ਬਣਦੀ ਹੈ ਕਿ ਉਹ ਇਸਦਾ ਯੋਗ ਹੱਲ ਸੋਚਣ ਤੇ ਫਿਰ ਉਸ ਉੱਪਰ ਪਹਿਰਾ ਦੇਣ ਤੇ ਇਨ੍ਹਾਂ ਰਾਜਨੀਤਿਕ ਪਾਰਟੀਆਂ ਭਾਵੇਂ ਉਹ ਕੋਈ ਵੀ ਹੋਣ, ਧਾਰਮਿਕ ਸੰਸਥਾ ਤੋਂ ਦੂਰ ਕਰ ਕੇ ਦਮ ਲਈਏ। ਇਸ ਵੇਲੇ ਫੈਸਲਾ ਗਰਮੀ ਨਾਲ ਨਹੀਂ ਬਲਕਿ ਸਾਨੂੰ ਠੰਢੇ ਦਿਮਾਗ ਨਾਲ ਸੋਚ ਕੇ ਲੈਣਾ ਪਵੇਗਾ। ਇਹ ਵੀ ਸੱਚ ਹੈ ਕਿ ਅੱਜ ਦੀ ਘੜ੍ਹੀ ਹਰ ਸੱਚਾ ਸਿੱਖ ਭਵਿੱਖ ਦੀ ਸ਼੍ਰੋਮਣੀ ਕਮੇਟੀ ਨੂੰ ਲੈ ਕੇ ਚਿੰਤਤ ਹੈ ਪਰ ਹਾਲ ਦੀ ਘੜ੍ਹੀ ਹਰ ਪਾਸੇ ਹਨ੍ਹੇਰਾ ਹੀ ਦਿਸ ਰਿਹਾ ਹੈ। ਇਸ ਵੇਲੇ ਜੇਕਰ ਸ਼੍ਰੋਮਣੀ ਕਮੇਟੀ ਦੇ ਪਿਛਲੇ ਕਮੇਟੀ ਮੈਂਬਰਾਂ ਦੀ ਕਾਰਗੁਜ਼ਾਰੀ ਦੇਖੀ ਜਾਵੇ ਤਾਂ ਧਰਮ ਦੇ ਖਾਤੇ ਵਿੱਚ ਉਨ੍ਹਾਂ ਦੀ ਕਾਰਗੁਜ਼ਾਰੀ ਜ਼ੀਰੋ ਦੇ ਬਰਾਬਰ ਹੈ।

ਕਈ ਤਾਂ ਆਪਣੇ ਮਹੱਲੇ ਦੇ ਗੁਰਦੁਆਰੇ ਨੂੰ ਛੱਡ ਗੁਆਂਢ ਵਾਲੇ ਗੁਰਦੁਆਰੇ ਵੀ ਨਹੀਂ ਗਏ ਹੋਣੇ। ਕਈਆਂ ਨੇ ਸਿਰਫ ਮੀਟਿੰਗਾਂ ਵਿੱਚ ਜੈਕਾਰੇ ਹੀ ਛੱਡੇ ਹਨ, ਬਾਕੀ ਕੀਤਾ ਕੁੱਝ ਨਹੀਂ। ਇਸਦੇ ਉਲਟ ਪੰਜਾਬ ਵਿੱਚ ਧਾਰਮਿਕ ਖੇਤਰ ਵਿੱਚ ਵੱਡਾ ਯੋਗਦਾਨ ਪਾ ਰਹੀਆਂ ਹਨ ਸੈਂਕੜੇ ਧਾਰਮਿਕ ਜਥੇਬੰਦੀਆਂ। ਪੰਜਾਬ ਦੇ ਲੱਗਭੱਗ ਹਰ ਸ਼ਹਿਰ ਵਿੱਚ 3-3, 4-4 ਸੁਖਮਨੀ ਸੇਵਾ ਸੋਸਾਇਟੀਆਂ ਬਣੀਆਂ ਹੋਈਆਂ ਹਨ, ਭਾਈ ਘਨ੍ਹਈਆ ਜੀ ਸੇਵਾ ਦਲ ਬਣੇ ਹੋਏ ਹਨ ਜੋ ਸਿੱਖੀ ਦੀ ਸੇਵਾ ਕਰ ਰਹੇ ਹਨ।

ਇਨ੍ਹਾਂ ਤੋਂ ਇਲਾਵਾ ਵੱਡੇ ਵੱਡੇ ਕਾਲਜ ਜਿਵੇਂ ਸਿੱਖ ਮਿਸ਼ਨਰੀ ਕਾਲਜ਼, ਗੁਰਮਤਿ ਗਿਆਨ ਮਿਸ਼ਨਰੀ ਕਾਲਜ, ਸਾਹਿਬਜ਼ਾਦਾ ਜੁਝਾਰ ਸਿੰਘ ਮਿਸ਼ਨਰੀ ਕਾਲਜ, ਮਾਤਾ ਸਾਹਿਬ ਕੌਰ ਮਿਸ਼ਨਰੀ ਕਾਲਜ, ਗੁਰਮਤਿ ਫੈਮਲੀ ਕਲੱਬ, ਅਖੰਡ ਕੀਰਤਨੀ ਜਥਾ, ਏਕਨੂਰ ਖਾਲਸਾ ਫੌਜ, ਸਿੱਖ ਪੰਥ ਦੇ ਮਹਾਨ ਪ੍ਰਚਾਰਕ ਭਾਈ ਪੰਥ ਪ੍ਰੀਤ ਸਿੰਘ ਦੁਆਰਾ ਬਣਾਈ ਗਈ ਗੁਰਮਤਿ ਸੇਵਾ ਲਹਿਰ, ਉੱਘੇ ਸਿੱਖ ਪ੍ਰਚਾਰਕ ਬਾਬਾ ਬਲਜੀਤ ਸਿੰਘ ਦਾਦੂ ਦੁਆਰਾ ਬਣਾਈ ਗਈ ਜਥੇਬੰਦੀ ਗੁਰਮਤਿ ਲਹਿਰ, ਕਈ ਲੰਗਰ ਕਮੇਟੀਆਂ, ਨਗਰ ਕੀਰਤਨ ਕਮੇਟੀਆਂ ਤੇ ਪ੍ਰਭਾਤ ਫੇਰੀ ਕਮੇਟੀਆਂ ਆਦਿ ਅਨੇਕਾਂ ਹੀ ਹੋਰ ਧਾਰਮਿਕ ਜਥੇਬੰਦੀਆਂ ਹਨ ਜੋ ਕਿ ਧਰਮ ਦੀ ਕਿਸੇ ਨਾ ਕਿਸੇ ਤਰ੍ਹਾਂ ਸੇਵਾ ਕਰ ਰਹੀਆਂ ਹਨ। ਜੇਕਰ ਦੇਖਿਆ ਜਾਵੇ ਤਾਂ ਇੱਕ ਸ਼੍ਰੋਮਣੀ ਕਮੇਟੀ ਮੈਂਬਰ ਨਾਲੋਂ ਤਾਂ ਇਨ੍ਹਾਂ ਜਥੇਬੰਦੀਆਂ ਦੇ ਇਕੱਲੇ ਇਕੱਲੇ ਮੈਂਬਰ ਹੀ ਜ਼ਿਆਦਾ ਸੇਵਾ ਕਰਦੇ ਹੋਣਗੇ ਜੋ ਕਿ ਕਿਸੇ ਖਾਤੇ ਵਿੱਚ ਨਹੀਂ ਗਿਣੇ ਜਾਂਦੇ।

ਇਨ੍ਹਾਂ ਤਕਰੀਬਨ ਸਾਰੀਆਂ ਹੀ ਜਥੇਬੰਦੀਆਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੋਣਾਂ ਲਈ ਭੂਮਿਕਾ ਜ਼ੀਰੋ ਦੇ ਬਰਾਬਰ ਹੈ, ਇੱਥੋਂ ਤੱਕ ਕਿ ਕਈ ਜਥੇਬੰਦੀਆਂ ਦੇ ਮੁਖੀਆਂ ਦੀਆਂ ਤਾਂ ਵੋਟਾਂ ਹੀ ਨਹੀਂ ਬਣੀਆਂ। ਇਸਦੀ ਉਦਾਹਰਣ ਬਠਿੰਡਾ ਦੀ ਸ੍ਰੀ ਸੁਖਮਨੀ ਸੇਵਾ ਸੋਸਾਇਟੀ ਦੇ ਪ੍ਰਧਾਨ ਅਵਤਾਰ ਸਿੰਘ ਕੈਂਥ ਹਨ ਜਿਹੜੇ ਇਸ ਵਾਰ ਚਾਹੁੰਦਿਆਂ ਹੋਇਆਂ ਵੀ ਆਪਣੀ ਵੋਟ ਦਾ ਇਸਤੇਮਾਲ ਨਹੀਂ ਕਰ ਸਕੇ ਕਿਉਂਕਿ ਉਨ੍ਹਾਂ ਸਮੇਤ ਉਨ੍ਹਾਂ ਦੀ ਜਥੇਬੰਦੀ ਦੇ ਕਿਸੇ ਮੈਂਬਰ ਨੇ ਵੋਟਾਂ ਬਣਾਉਣ ਵੇਲੇ ਕੋਈ ਦਿਲਚਸਪੀ ਨਹੀਂ ਲਈ। ਇਹੋ ਹਾਲ ਬਾਕੀ ਜਥੇਬੰਦੀਆਂ ਦਾ ਵੀ ਹੈ।

ਸੋ ਕਹਿਣ ਤੋਂ ਭਾਵ ਕਿ ਇਹ ਜਥੇਬੰਦੀਆਂ ਧਾਰਮਿਕ ਕੰਮ ਤਾਂ ਜ਼ਿਆਦਾ ਕਰਦੀਆਂ ਹਨ ਪਰ ਵੋਟਾਂ ਵਿੱਚ ਇਨ੍ਹਾਂ ਦੀ ਦਿਲਚਸਪੀ ਬਿੱਲਕੁੱਲ ਵੀ ਨਹੀਂ। ਇਸ ਦਾ ਸਿੱਧਾ ਮਤਲਬ ਇਹ ਹੋਇਆ ਕਿ ਧਰਮ ਦਾ 'ਕੰਟਰੋਲ' ਕਰਨ ਲਈ ਰਾਜਨੀਤਿਕ ਪਹੁੰਚ ਨਹੀਂ ਬਲਕਿ ਧਾਰਮਿਕ ਸਖਸ਼ੀਅਤਾਂ ਨੂੰ ਅੱਗੇ ਲਿਆਉਣ ਦੀ ਲੋੜ ਹੈ।

ਹੁਣ ਅਸੀਂ ਉਸੇ ਮੁੱਦੇ ਉੱਤੇ ਆਉਂਦੇ ਹਾਂ। ਜਦ ਇਹ ਵੋਟਾਂ ਦਾ ਸਿਸਟਮ ਚੱਲ ਹੀ ਪਿਆ ਹੈ ਤਾਂ ਇਹ ਇਤਨੀ ਜਲਦੀ ਖਤਮ ਨਹੀਂ ਹੋ ਸਕਦਾ, ਹਾਂ ਇਸ ਨੂੰ ਬਦਲਿਆ ਜਰੂਰ ਜਾ ਸਕਦਾ ਹੈ। ਇਸਨੂੰ ਬਦਲਣ ਅਤੇ ਗੁਰਮਤਿ ਦੀ ਲੀਹ 'ਤੇ ਪਾਉਣ ਲਈ ਸਾਨੂੰ ਬਹੁਤ ਘਾਲਣਾ ਘਾਲਣੀ ਪੈਣੀ ਹੈ। ਹੁਣ ਚਾਹੀਦਾ ਹੈ ਕਿ ਅਜੋਕੇ ਸਿਸਟਮ ਨੂੰ ਲੱਤ ਮਾਰਕੇ ਪਰ੍ਹੇ ਸੁੱਟ ਦੇਈਏ ਤੇ ਇਨ੍ਹਾਂ ਸਿੱਖੀ ਦੀ ਸੇਵਾ ਕਰ ਰਹੀਆਂ ਜਥੇਬੰਦੀਆਂ ਨੂੰ ਅੱਗੇ ਕਰ ਕੇ ਵੇਖ ਲਈਏ। ਕਈ ਜਥੇਬੰਦੀਆਂ ਦਾ ਵਿਧਾਨ ਵੀ ਲਿਖਿਆ ਗਿਆ ਹੈ ਤੇ ਉਨ੍ਹਾਂ ਜਥੇਬੰਦੀਆਂ ਦੇ ਮੈਂਬਰ ਵਿਧਾਨ ਉੱਪਰ ਪਹਿਰਾ ਵੀ ਦਿੰਦੇ ਹਨ, ਜਿਸ ਤਰ੍ਹਾਂ ਅਵਤਾਰ ਸਿੰਘ ਕੈਂਥ ਅਨੁਸਾਰ ਸੁਖਮਨੀ ਸਾਹਿਬ ਸੇਵਾ ਸੋਸਾਇਟੀ ਦੇ ਵਿਧਾਨ ਅਨੁਸਾਰ ਸੋਸਾਇਟੀ ਦਾ ਕੋਈ ਵੀ

ਮੈਂਬਰ ਕਿਸੇ ਰਾਜਨੀਤਿਕ ਵਿਅਕਤੀ ਨਾਲ ਸਾਂਝ ਨਹੀਂ ਰੱਖੇਗਾ, ਜਿਹੜਾ ਰੱਖੇਗਾ, ਉਹ ਜਥੇਬੰਦੀ ਦਾ ਮੈਂਬਰ ਨਹੀਂ ਰਹੇਗਾ, ਕੋਈ ਵੀ ਰਾਜਨੀਤਿਕ ਵਿਅਕਤੀ ਜਥੇਬੰਦੀ ਦੇ ਧਾਰਮਿਕ ਸਮਾਗਮ ਵਿੱਚ ਸ਼ਾਮਲ ਹੋ ਕੇ ਸੰਗਤ ਵਿੱਚ ਬੈਠ ਕੇ ਆਨੰਦ ਮਾਣ ਸਕਦਾ ਹੈ ਪਰ ਕਿਸੇ ਨੂੰ ਵੀ ਬੋਲਣ ਲਈ ਮਾਈਕ 'ਤੇ ਹੱਥ ਨਹੀਂ ਰੱਖਣ ਦਿੱਤਾ ਜਾਵੇਗਾ। ਇਹ ਮੈਂ ਇਸ ਕਰਕੇ ਦੱਸ ਰਿਹਾ ਹਾਂ ਕਿਉਂਕਿ ਜੇਕਰ ਕਿਸੇ ਜਥੇਬੰਦੀ ਦਾ ਵਿਧਾਨ ਇਸ ਤਰ੍ਹਾਂ ਦਾ ਬਣਿਆ ਹੋਏਗਾ ਤਾਂ ਕਿਸੇ ਰਾਜਨੀਤਿਕ ਵਿਅਕਤੀ ਦੀ ਕੀ ਮਜਾਲ ਹੈ ਕਿ ਉਹ ਜਲਦੀ ਕੀਤੇ ਜਥੇਬੰਦੀ ਦੇ ਕਿਸੇ ਮੈਂਬਰ ਨੂੰ 'ਪੱਟ' ਲਏ।

ਹੁਣ ਚਾਹੀਦਾ ਇਹ ਹੈ ਕਿ ਜਦ ਕਮੇਟੀ ਦਾ ਸਮਾਂ ਨੇੜੇ ਆ ਜਾਵੇ ਤਾਂ ਸਿੱਖਾਂ ਦੀਆਂ ਵੋਟਾਂ ਬਣਾਉਣ ਵੇਲੇ ਇਨ੍ਹਾਂ ਧਾਰਮਿਕ ਜਥੇਬੰਦੀਆਂ ਦੀ ਜਿਮੇਂਵਾਰੀ ਲਗਾਈ ਜਾਵੇ ਕਿ ਉਹ ਪਛਾਣ ਕਰ ਕਰ ਕੇ ਵੋਟਾਂ ਬਣਾਉਣ। ਇੱਕ ਵੀ ਕਿਸੇ ਗੈਰ ਸਿੱਖ ਜਾਂ ਘੋਨੇ, ਸਿਰੋਂ ਮੋਨੇ ਸਿੱਖ ਦੀ ਵੋਟ ਬਣ ਗਈ ਤਾਂ ਇਨ੍ਹਾਂ ਜਥੇਬੰਦੀਆਂ ਨੂੰ ਜਵਾਬਦੇਹ ਬਣਾਇਆ ਜਾਵੇ। ਇਸ ਵਾਰ ਇਹੀ ਸ਼ਿਕਾਇਤ ਸਭ ਤੋਂ ਵੱਧ ਆਈ ਹੈ ਕਿ ਜਿਹੜੀ ਵੋਟ ਬਣ ਗਈ ਹੈ ਉਸਨੂੰ ਭੁਗਤਣ ਤੋਂ ਨਹੀਂ ਰੋਕਿਆ ਜਾ ਸਕਦਾ। ਜਦ ਵੋਟਾਂ ਬਣਾਈਆਂ ਹੀ ਘੋਨੇ ਮੋਨਿਆਂ ਦੀਆਂ ਹਨ ਤਾਂ ਅਜਿਹੇ ਬਹਾਨੇ ਤਾਂ ਬਣਾਉਣੇ ਹੀ ਹੋਏ, ਪਰ ਇੱਥੇ ਕਿਸੇ ਦੀ ਜਿਮੇਂਵਾਰੀ ਨਿਸ਼ਚਿਤ ਨਹੀਂ ਕੀਤੀ ਗਈ ਇਸ ਲਈ ਦੋਸ਼ ਕਿਸਨੂੰ ਦੇਈਏ, ਸੋ ਅਜਿਹੀ ਵੋਟ ਭੁਗਤਣਾ ਤਾਂ ਦੂਰ, ਬਣਨੀ ਹੀ ਨਹੀਂ ਚਾਹੀਦੀ। ਉਸ ਤੋਂ ਬਾਅਦ ਉਮੀਦਵਾਰਾਂ ਦੀ ਚੋਣ ਲਈ ਵੀ ਇਨ੍ਹਾਂ ਜਥੇਬੰਦੀਆਂ ਦੁਆਰਾ ਹੀ ਧਾਰਮਿਕ ਗਿਆਨ ਆਦਿ ਦੇ ਇਮਤਿਹਾਨ ਲਏ ਜਾਣ ਤਾਂ ਕਿ ਧਾਰਮਿਕ ਗਿਆਨ ਵਾਲੇ ਅਤੇ ਭੈਅ ਵਿੱਚ ਰਹਿਣ ਵਾਲੇ ਵਿਅਕਤੀ ਪ੍ਰਬੰਧਕ ਕਮੇਟੀ ਦੇ ਮੈਂਬਰ ਬਣ ਸਕਣ।

ਹੁਣ ਜਰੂਰੀ ਨਹੀਂ ਕਿ ਸਾਰੇ ਰਾਜਨੀਤਿਕ ਲੋਕ ਹੀ ਗਲਤ ਹਨ ਜਾਂ ਧਾਰਮਿਕ ਨਹੀਂ ਹਨ, ਬੱਸ ਜਰੂਰਤ ਉਨ੍ਹਾਂ ਨੂੰ ਪਰਖਣ ਦੀ ਹੈ, ਇਨ੍ਹਾਂ ਨੂੰ ਪਰਖਣ ਲਈ ਧਾਰਮਿਕ ਖੇਤਰ ਦੇ ਵਿਅਕਤੀਆਂ ਦੀ ਸ਼ਮੂਲੀਅਤ ਬਹੁਤ ਜਰੂਰੀ ਹੈ। ਜੇਕਰ ਇਨ੍ਹਾਂ ਧਾਰਮਿਕ ਜਥੇਬੰਦੀਆਂ ਦੀ ਸ਼ਮੂਲੀਅਤ ਇਨ੍ਹਾਂ ਵੋਟਾਂ ਵਿੱਚ ਕਰ ਲਈ ਜਾਵੇ ਤਾਂ ਮੇਰੇ ਖਿਆਲ ਵਿੱਚ 90 ਫੀਸਦੀ ਸਹੀ ਦਿਖ ਵਾਲੇ ਪ੍ਰਬੰਧਕ ਸੇਵਾ ਲਈ ਚੁਣੇ ਜਾਣਗੇ। ਕਿਤਨੇ ਦੁੱਖ ਦੀ ਗੱਲ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਵਿੱਚ ਬਹੁਤ ਸਾਰੇ ਵਿਦਵਾਨ ਮੌਜੂਦ ਹਨ, ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਜੀ ਹਨ ਪਰ ਕਿਸੇ ਉਮੀਦਵਾਰ ਦੀ ਧਾਰਮਿਕ ਪਰਖ ਕਰਨ ਲਈ ਇਨ੍ਹਾਂ ਨੂੰ ਪੁੱਛਣਾ ਵੀ ਜਰੂਰੀ ਨਹੀਂ ਸਮਝਿਆ ਜਾਂਦਾ।

ਚਲੋ, ਖੈਰ, ਇਨ੍ਹਾਂ ਧਾਰਮਿਕ ਜਥੇਬੰਦੀਆਂ ਦੀ ਸ਼ਮੂਲੀਅਤ ਨਾਲ ਜਿੱਥੇ ਧਰਮ ਦੀ ਸਹੀ ਸ਼ਬਦਾਂ ਵਿੱਚ ਸੇਵਾ ਹੋ ਸਕੇਗੀ ਉੱਥੇ ਇੱਕ ਫਾਇਦਾ ਹੋਰ ਹੋਵੇਗਾ। ਇਹ ਹਮੇਸ਼ਾ ਹੀ ਹੁੰਦਾ ਆਇਆ ਹੈ ਕਿ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਆਪਣੀ ਮੁੱਖ ਵਿਰੋਧੀ ਰਾਜਨੀਤਿਕ ਪਾਰਟੀ ਕਾਂਗਰਸ ਉੱਪਰ ਦੋਸ਼ ਲਾਉਂਦਾ ਆਇਆ ਹੈ ਕਿ ਕਾਂਗਰਸ ਸਿੱਖਾਂ ਦੇ ਧਾਰਮਿਕ ਮਸਲੇ ਵਿੱਚ ਦਖਲ ਅੰਦਾਜ਼ੀ ਕਰ ਰਹੀ ਹੈ, ਪਰ ਉੱਧਰ ਕਾਂਗਰਸੀ ਕਹਿੰਦੇ ਹਨ ਕਿ ਇਨ੍ਹਾਂ ਦੇ ਧਾਰਮਿਕ ਮਸਲੇ ਵਿੱਚ ਦਖਲ ਅੰਦਾਜ਼ੀ ਨਹੀਂ ਕਰਦੇ ਬਲਕਿ ਉਹ ਸਿੱਖ ਹੋਣ ਦੇ ਨਾ 'ਤੇ ਆਪਣੀ ਨੈਤਿਕ ਜਿਮੇਂਵਾਰੀ ਸਮਝਦੇ ਹਨ ਕਿ ਸਿੱਖਾਂ ਦੀ ਪ੍ਰਬੰਧਕੀ ਕਮੇਟੀ ਯੋਗ ਵਿਅਕਤੀਆਂ ਦੇ ਹੱਥ ਹੋਵੇ। ਇਨ੍ਹਾਂ ਦੋਨਾਂ ਪਾਰਟੀਆਂ ਦੀਆਂ ਦਲੀਲਾਂ ਵੇਖਣ ਨੂੰ ਠੀਕ ਲਗਦੀਆਂ ਹਨ ਪਰ ਕਿਉਂਕਿ ਦੋਨੋਂ ਹੀ ਰਾਜਨੀਤਕਿ ਪਾਰਟੀਆਂ ਹਨ ਇਸ ਲਈ ਕਿਤੇ ਨਾ ਕਿਤੇ ਦੋਨਾਂ ਦੇ ਮਨਾਂ ਵਿੱਚ ਮੈਲ ਟਿਕੀ ਹੋਈ ਹੈ।

ਕਾਂਗਰਸ ਪਾਰਟੀ ਦੀ ਇਹ ਹਮੇਸ਼ਾ ਕੋਸ਼ਿਸ਼ ਰਹੀ ਹੈ ਕਿ ਅਕਾਲੀ ਦਲ ਵੀ ਤਾਂ ਇੱਕ ਰਾਜਨੀਤਿਕ ਪਾਰਟੀ ਹੈ, ਉਹ ਵੀ ਤਾਂ ਧਾਰਮਿਕ ਕੰਮਾਂ ਵਿੱਚ ਹਿੱਸਾ ਲੈ ਰਹੀ ਹੈ ਤੇ ਜੇਕਰ ਕਾਂਗਰਸ ਹਿੱਸਾ ਲੈ ਲਵੇ ਤਾਂ ਇਸ ਵਿੱਚ ਬੁਰਾਈ ਹੀ ਕੀ ਹੈ ਪਰ ਇਸਦੀ ਡੋਰ ਕੇਂਦਰੀ ਕਮੇਟੀ ਦੇ ਹੱਥ ਹੋਣ ਕਰਕੇ ਪੰਜਾਬੀ ਕਾਂਗਰਸੀ ਕਚੀਚੀਆਂ ਵੱਟ ਕੇ ਰਹਿ ਜਾਂਦੇ ਹਨ ਤੇ ਕਰ ਕੁੱਝ ਨਹੀਂ ਸਕਦੇ। ਜੇਕਰ ਸਿੱਖ ਚਾਹੁਣ ਤਾਂ ਇਹੋ ਜਿਹੀ ਸਥਿਤੀ ਅਕਾਲੀਆਂ ਦੀ ਵੀ ਬਣਾ ਸਕਦੇ ਹਨ। ਜੇਕਰ ਉਪਰੋਕਤ ਦੱਸੇ ਤਰੀਕੇ ਨਾਲ ਸਿਰਫ ਧਾਰਮਿਕ ਜਥੇਬੰਦੀਆਂ ਨੂੰ ਅੱਗੇ ਕਰ ਦਿੱਤਾ ਜਾਵੇ ਤੇ ਉਨ੍ਹਾਂ ਉੱਪਰ ਕਮੇਟੀ ਦੀ ਚੋਣ ਦਾ ਭਾਰ ਪਾ ਦਿੱਤਾ ਜਾਵੇ ਤਾਂ ਇੱਕ ਸਮਾਂ ਆਵੇਗਾ ਕਿ ਅਕਾਲੀ ਵੀ ਕਾਂਗਰਸੀਆਂ ਵਾਂਗ ਕਚੀਚੀਆਂ ਵੱਟਣਗੇ ਤੇ ਕਰ ਕੁੱਝ ਨਹੀਂ ਸਕਣਗੇ, ਜਾਂ ਉਸ ਤੋਂ ਪਹਿਲਾਂ ਹੀ ਬੰਦੇ ਬਣ ਜਾਣਗੇ ਤੇ ਯੋਗ ਵਿਅਕਤੀਆਂ ਦੀ ਚੋਣ ਸਹੀ ਤਰੀਕੇ ਨਾਲ ਹੋਣੀ ਸ਼ੁਰੂ ਹੋ ਜਾਵੇਗੀ।

9855758064

# ਜੀਵ ਸੰਸਾਰ ਦੀ ਰਖਿਆ ਸਾਡੇ ਫਾਇਦੇ ਲਈ ਹੈ ।

*ਸੰਪੂਰਨ ਸਿੰਘ*

ਸਾਡੇ ਧਰਮ ਸ਼ਾਸਤਰ ੮੪ ਲੱਖ ਜੂਨਾਂ ਬਾਰੇ ਸਾਨੂੰ ਚਿਰ ਕਾਲ ਤੋਂ ਦੱਸਦੇ ਆ ਰਹੇ ਹਨ। ਕਈ ਸਦੀਆਂ ਤੋਂ ਹੀ ਕੁਦਰਤੀ ਤਾਕਤਾਂ ਤੋਂ ਘਬਰਾਉਂਦਾ ਮਨੁੱਖ ਚੁਰਾਸੀ ਦੇ ਚੱਕਰ ਤੋਂ ਡਰਦਾ ਰਿਹਾ ਹੈ। ਬਹੁਤਿਆਂ ਨੂੰ ਵਿਸ਼ਵਾਸ਼ ਹੈ ਕਿ ਉਹ ਮਨੁੱਖੀ ਜਾਮਾ ਛੋੜਨ ਤੋਂ ਬਾਅਦ ੮4 ਲੱਖ ਜੂਨਾਂ ਵਿੱਚੋਂ ਹੀ ਲੰਘੇਗਾ। ਪੰਡਤ ਤੇ ਅਚਾਰਯ ਉਸ ਦੇ ਵਿਸ਼ਵਾਸ਼ ਨੂੰ ਦ੍ਰਿੜ ਵਿਸ਼ਵਾਸ਼ ਵਿੱਚ ਬਦਲਣ ਦੇ ਹੱਕ ਵਿੱਚ ਹਨ। ਕੁਝ ਮਨੁੱਖ ਭਾਵੇਂ ਥੋੜੇ ਹੀ ਹਨ, ਅੰਧ ਵਿਸ਼ਵਾਸ਼ੀ ਨਾ ਹੋ ਕੇ ਸਗੋਂ ਖੋਜੀ ਸੁਭਾਅ ਦੇ ਹਨ ਤੇ ਉਹ ਵਿਗਿਆਨ ਨੂੰ ਆਧਾਰ ਮੰਨ ਕੇ ਅਸਲੀਅਤ ਦੇ ਮੁਤਲਾਸ਼ੀ ਹਨ, ਪਰ ਜਿਆਦਾ ਗਿਣਤੀ ਉਨ੍ਹਾਂ ਮਨੁੱਖਾਂ ਦੀ ਹੈ ਜਿਨ੍ਹਾਂ ਨੂੰ ਅਗਿਆਤ ਸ਼ਕਤੀ ਵਾਲੇ ਆਸਰੇ ਦੀ ਲੋੜ ਉਮਰ ਭਰ ਰਹਿੰਦੀ ਹੈ।ਇਸੇ ਲਈ ਕਿਸੇ ਨਾ ਕਿਸੇ ਇਸ਼ਟ ਦੀ ਉਪਾਸਨਾ ਕਰਨਾ ਉਹਨਾਂ ਦਾ ਸਾਧਾਰਣ ਸੁਭਾਅ ਬਣ ਜਾਂਦਾ ਹੈ। ਐਪਰ ਹੁਣ ਵਿਗਿਆਨ ਨੇ ਬਹੁਤ ਤਰੱਕੀ ਕਰ ਲਈ ਹੈ ਅਤੇ ਸੰਸਾਰ ਨੂੰ ਬਹੁਤ ਕੁਝ ਦਿੱਤਾ ਹੈ, ਇਸ ਨੇ ਸੰਸਾਰ ਦੀ ਅੱਜ ਵਾਲੀ ਨੁਹਾਰ ਨਿਖਾਰੀ ਹੈ ਅਤੇ ਮਾਨਵਤਾ ਨੂੰ ਸਨਮਾਨ ਨਾਲ ਜਿਉਣ ਦਾ ਇਹ ਸਾਧਨ ਬਣਿਆ ਹੈ।

ਮਨੁੱਖ ਇੱਕ ਪ੍ਰਾਣੀ ਹੈ ਅਤੇ ਪ੍ਰਸ਼ਨ ਇਹ ਉੱਠਦਾ ਹੈ ਕਿ ਬਾਕੀ ਪ੍ਰਾਣੀਆਂ ਪ੍ਰਤੀ ਉਸ ਦਾ ਕੀ ਵਤੀਰਾ ਹੈ ਪਿਛੇ ਜਿਹੇ 2006 ਚ' ਯੂ. ਐਨ. ਅਸੈਂਬਲੀ ਦੇ 61ਵੇਂ ਸ਼ੈਸ਼ਨ ਨੇ ਗੁਜਰ ਰਹੇ ਵਰ੍ਹੇ ਨੂੰ ਪਰਜੀਵਾਂ ਨੂੰ ਸਮਰਪਿਤ ਕਰਨ ਦਾ ਨਿਰਣਾ ਲਿਆ ਸੀ ਅਤੇ ਅਜਿਹਾ ਇਸ ਲਈ ਕੀਤਾ ਤਾਂ ਜੋ ਅਸੀਂ ਆਪਣੇ ਆਪ ਤੋਂ ਥੋੜ੍ਹਾ ਹਟ ਕੇ ਬਾਕੀ ਦੇ ਜੀਵ ਸੰਸਾਰ ਬਾਰੇ ਵੀ ਸੋਚੀਏ। ਜਦੋਂ ਯੂ.ਐਨ. ਅਸੈਂਬਲੀ ਨੇ ਅਜਿਹਾ ਮਤਾ ਪਾਸ ਕੀਤਾ ਤਾਂ ਇਸ ਵਿਸ਼ੇ ਵੱਲ ਬੁੱਧੀਮਾਨਾਂ ਤੇ ਸੂਝਵਾਨਾਂ ਨੇ ਇਸ ਵੱਲ ਉਚੇਚਾ ਧਿਆਨ ਦਿੱਤਾ ਇਸ ਮਤੇ ਰਾਹੀਂ ਇਸ ਵਿਸ਼ੇ ਬਾਰੇ ਉਹ ਸੋਚਦੇ ਕਿ ਜੀਵ ਵਿਗਿਆਨ ਦੇ ਮਾਹਿਰਾਂ ਦੀ ਰਾਏ ਵਿੱਚ ਇਸ ਸਾਲ ਨੂੰ ਉਚੇਚੇ ਤੌਰ ਤੇ ਜੀਵ ਵੰਨਗੀ ਨੂੰ ਅਰਪਿਤ ਕਿਉਂ ਕੀਤਾ ਹੈ ਬੁੱਧੀਜੀਵਾਂ ਦਾ ਇਹ ਖਿਆਲ ਕਿ ਧਰਤੀ ਤੇ ਰਹਿਣ ਵਾਲੀ ਵਸੋਂ ਨੂੰ ਇਸ ਸੱਚਾਈ ਤੋਂ ਭਲੀ ਭਾਂਤ ਵਾਕਫ ਕਰਾਇਆ ਜਾਣਾ ਚਾਹੀਦਾ ਹੈ ਕਿ ਮਨੁੱਖ ਦੀ ਸੌੜੀ ਸੋਚ ਦੇ ਕਾਰਨ ਬਾਕੀ ਦੇ ਜੀਵ ਸੰਸਾਰ ਦੀ ਬਹੁਤ ਹੀ ਹਾਨੀ ਹੋ ਰਹੀ ਹੈ। ਸਾਡੀ ਵੱਧਦੀ ਵੱਸੋਂ ਦੇ ਕਾਰਨ ਜਿਸ ਪ੍ਰਕਾਰ ਦੀ ਪ੍ਰਗਤੀ ਸੰਸਾਰ ਵਿਖੇ ਹੋ ਰਹੀ ਹੈ, ਉਸ ਕਾਰਨ ਜੀਵ ਨਸਲਾਂ ਤੇ ਜੀ ਨਾਲ ਲੁਪਤ ਹੋ ਰਹੀਆਂ ਹਨ।

ਲਗਾਤਾਰ ਵੱਧਦੀ ਆਬਾਦੀ ਨੂੰ ਧਿਆਨ ਵਿੱਚ ਰੱਖਕੇ ਪੂਰੇ ਵਿਸ਼ਵ ਵਿੱਚ ਰੁੱਖਾਂ-ਝਾੜਾਂ ਦਾ ਸਫਾਇਆ ਕਰਕੇ ਹੋਰ ਤੇ ਹੋਰ ਧਰਤੀ ਨੂੰ ਕਾਸ਼ਤ ਯੋਗ ਬਣਾਇਆ ਜਾ ਰਿਹਾ ਹੈ। ਅਸੀਂ ਨਹਿਰਾਂ ਖੋਦ ਰਹੇ ਹਾਂ। ਸੜਕਾਂ ਦਾ ਨਿਰਮਾਣ ਕਰ ਰਹੇ ਹਾਂ। ਅਸੀਂ ਅਜਿਹਾ ਕਰਨ ਲਈ ਮਜਬੂਰ ਹਾਂ। ਐਪਰ ਇਸ ਤਰਾਂ ਤਾਂ ਬਹੁਤ ਸਾਰੇ ਜੀਵਾਂ ਦੇ ਸਹਿਜਵਾਸ ਭਾਵ ਹੈਬੀਟੇਟ (Habitat) ਨਸ਼ਟ ਹੋ ਰਹੇ ਹਨ। ਜਦੋਂ ਹੈਬੀਟੇਟ ਹੀ ਨਾ ਰਹੇ ਤਾਂ ਉਨ੍ਹਾਂ ਜੀਵਾਂ ਦਾ ਲੁਪਤ ਹੋਣਾ ਨਿਸ਼ਚਿਤ ਹੋ ਜਾਂਦਾ ਹੈ। ਪਿਛੇ ਜਿਹੇ ਮਸ਼ਹੂਰ ਅਭਿਨੇਤਾ ਅਮਿਤਾਭ ਬਚਨ ਨੇ ਵੀ ਲੁਪਤ ਹੁੰਦੇ ਪਰਜੀਵੀਆਂ ਬਾਬਤ ਚਿੰਤਾ ਪ੍ਰਗਟ ਕੀਤੀ ਸੀ।

ਸ੍ਰੀ ਨਾਰਮਿਨ ਸਾਇਰ ਇਕ ਮਸ਼ਹੂਰ ਜੀਵ ਵਿਗਿਆਨੀ ਹੈ। ਉਸਨੇ 1979 ਵਿੱਚ ਆਪਣੀ ਰਿਪੋਰਟ ਯੁ.ਐਨ.ਓ. ਵਿੱਚ ਭੇਜੀ ਸੀ ਅਤੇ ਦੱਸਿਆ ਸੀ ਕਿ ਉਸ ਦੇ ਅਨੁਮਾਨ ਅਨੁਸਾਰ ਹਰ ਹਫ਼ਤੇ ਦਸ ਜੀਵ ਨਸਲਾਂ ਸੰਸਾਰ ਤੋਂ ਵਿਦਾ ਹੋ ਰਹੀਆਂ ਸਨ। ਉਸ ਨੇ 1990 ਵਿੱਚ ਜਦੋਂ ਮੁੜ ਅਧਿਐਨ ਕੀਤਾ ਤਾਂ ਇਹ ਅੰਕੜੇ 600 ਨੂੰ ਪੁੱਜ ਗਏ ਸੀ ਅਤੇ ਅੱਜ ਵਿਗਿਆਨਕ ਅਨੁਮਾਨ ਇਹ ਹੈ ਕਿ ਆਏ ਹਫ਼ਤੇ ਲੁਪਤ ਹੋ ਰਹੀਆਂ ਜੀਵ ਨਸਲਾਂ ਦੀ ਗਿਣਤੀ 1000 ਦੇ ਕਰੀਬ ਹੈ। ਇਹ ਅਤਿਕਥਨੀ ਵੀ ਹੋ ਸਕਦੀ ਹੈ, ਪਰ ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਜੀਵ ਭਾਰੀ ਗਿਣਤੀ ਵਿੱਚ ਲੁਪਤ ਹੋ ਰਹੇ ਹਨ। ਸਾਡੇ ਪਾਸ ਜੀਵ ਲੁਪਤ ਹੋਣ ਦੀ ਪਹਿਲੀ ਰਿਪੋਰਟ 1979 ਵਿੱਚ ਆਈ ਹੈ, ਇਸ ਤੋਂ ਪਹਿਲਾਂ ਇਸ ਵਿਸ਼ੇ ਉੱਪਰ ਕਦੀ ਵਿਚਾਰ ਹੀ ਨਹੀਂ ਹੋਇਆ। ਪ੍ਰਿਥਵੀ

ਦੇ ਚੱਪੇ-ਚੱਪੇ ਉੱਪਰ ਜੀਵਾਂ ਦਾ ਵਾਸ ਹੈ। ਕਿਧਰੇ ਵੀ ਜੇਕਰ ਇੱਕ ਮੁੱਠੀ ਭਰ ਮਿੱਟੀ ਹਥ ਵਿਚ ਲਈ ਜਾਵੇ ਤੇ ਉਸ ਮਿੱਟੀ ਅੰਦਰ ਵਿਚਰਦੇ ਜੀਵਾਂ ਦਾ ਜਾਇਜ਼ਾ ਕੀਤਾ ਜਾਵੇ ਤਾਂ ਜੀਵ ਵਿਗਿਆਨੀਆਂ ਅਨੁਸਾਰ, ਉਸ ਮੁੱਠੀ ਭਰ ਮਿੱਟੀ ਵਿੱਚ 10 ਅਰਬ ਤੱਕ ਕਿਟਾਣੂੰ ਹੋ ਸਕਦੇ ਹਨ। ਇਹ ਪ੍ਰਾਣੀ ਇਤਨੇ ਬਾਰੀਕ ਹਨ ਕਿ ਇਹ ਸਾਨੂੰ ਦੂਰਬੀਨ ਬਿਨ੍ਹਾਂ ਨਜ਼ਰ ਵੀ ਨਹੀਂ ਆਉਂਦੇ ਪਰ ਪਾਠਕ ਇਨ੍ਹਾਂ ਬਾਬਤ (ਇੰਟਰਨੈੱਟ) ਤੋਂ ਵਿਗਿਆਨੀਆਂ ਦੀ ਖੋਜ਼ ਦਾ ਨਰਿੱਖਣ ਕਰ ਸਕਦੇ ਹਨ। ਅਜ ਸਾਇੰਸਦਾਨਾਂ ਦਾ ਵਿਚਾਰ ਹੈ ਕਿ ਅੱਜ ਸੰਸਾਰ ਵਿਖੇ ਲੁਪਤ ਹੋਏ ਪ੍ਰਾਣੀਆਂ ਦੀ ਗਿਣਤੀ ਨੂੰ ਛੱਡ,ਕੇ 10 ਕਰੋੜ ਦੇ ਲੱਗਭੱਗ ਜੀਵ ਨਸਲਾਂ ਰਹਿ ਰਹੀਆਂ ਹਨ, ਪਰ ਵਿਗਿਆਨ ਹੁਣ ਤੱਕ 14,35,662 ਨਸਲਾਂ ਦਾ ਨਾਮਕਰਨ ਹੀ ਕਰ ਸਕਿਆ ਹੈ ਅਤੇ ਵਿਗਿਆਨੀ ਆਪਣੀ ਖੋਜ ਵਿੱਚ ਰੁੱਝੇ ਹੋਏ ਹਨ। ਵਿਗਿਆਨ ਪ੍ਰਗਤੀ ਦੇ ਬਾਵਜੂਦ ਅਜੇ ਵੀ ਸੰਸਾਰ ਅੰਦਰਲੇ ਵਰਖਾ ਵਨਾਂ ਦਾ ਸਰਵੇਖਣ ਬਾਕੀ ਹੈ। ਸਾਗਰਾਂ ਦੀਆਂ ਡੂੰਘਾਈਆਂ ਅਜੇ ਟੋਹਿਈਆਂ ਜਾਣੀਆਂ ਹਨ ਅਤੇ ਅੰਟਾਰਕਟਿਕਾ ਅਤੇ ਇਸ ਦੁਆਲੇ ਦਾ ਸਾਗਰ ਮਨੁੱਖ ਲਈ ਹਾਲੇ ਤੱਕ ਅਪਹੁੰਚ ਹੈ। ਇਹ ਨਸਲਾਂ ਕੁੱਲ ਮਿਲਾ ਕੇ ਅਰਬਾਂ ਖਰਬਾਂ ਦੀ ਗਿਣਤੀ ਵਿੱਚ ਪਹੁੰਚ ਜਾਣਗੀਆਂ। ਅੱਜ ਵਿਗਿਆਨ ਪਾਸ ਖੋਜ ਦੇ ਸਾਧਨ ਹਨ, ਤਾਂ ਸਾਡੇ ਗਿਆਨ ਵਿੱਚ ਵਾਧਾ ਹੀ ਹੋ ਰਿਹਾ ਹੈ। ਪਰ ਜਦ ਸਾਧਨਾਂ ਦੀ ਕਮੀ ਸੀ ਤਾ ਇਨ੍ਹਾਂ ਜੀਵਾਂ ਦੀ ਗਿਣਤੀ ਨੂੰ ੮੪ ਲੱਖ ਤੱਕ ਮੰਨ੍ਹ ਲੈਣਾ, ਕਿਸੇ ਵੀ ਦੁਵਿੱਧਾ ਵਿੱਚ ਸਾਨੂੰ ਨਹੀਂ ਘਸੀਟਦਾ, ਪਰ ਇਨਸਾਨੀ ਸਰੀਰ ਨੂੰ ਛੱਡ, ਮੌਤ ਤੋਂ ਬਾਅਦ ਇਹ ਚੁਰਾਸੀ ਲੱਖ ਨਵੇਂ ਜਨਮ ਲਵੇਗਾ ਤੇ ਫਿਰ ਮਰੇ ਗਾ, ਇਹ ਪੁਜਾਰੀ ਕਲਾਸ ਦੀ ਮਨੁੱਖਾਂ ਨੂੰ ਸਦਾਚਾਰ ਦੇ ਦਾਇਰੇ ਵਿੱਚ ਰੱਖਣ ਦੀ ਵਿਉਂਤ ਹੋ ਸਕਦੀ ਹੈ।

ਆਉ ਜਰਾ ਵਿਚਾਰ ਕਰੀਏ ਕਿ ਜੇ ਇਤਨੀ ਜਿਆਦਾ ਜੀਵ-ਵੰਨਗੀ ਸੰਸਾਰ ਵਿਖੇ ਹੈ ਤਾਂ ਫਿਰ ਲੁਪਤ ਹੋਏ ਜੀਵਾਂ ਬਾਰੇ ਚਿੰਤਾ ਕਿਉਂ? ਇਹ ਤਾਂ ਅਰਬਾਂ ਤੇ ਖਰਬਾਂ ਵਿੱਚ ਹਨ।

ਸੱਚ ਤਾਂ ਇਹ ਹੈ ਕਿ ਸਾਰੇ ਹੀ ਜੀਵ ਇੱਕ ਦੂਜੇ ਉੱਪਰ ਨਿਰਭਰ ਹਨ ਜਦ ਇੱਕ ਜੀਵ ਨਸਲ ਨਸ਼ਟ ਹੁੰਦੀ ਹੈ ਤਾ ਇਸ ਉੱਪਰ ਨਿਰਭਰ ਜੀਵਾਂ ਦਾ ਜੀਵਨ ਵੀ ਖਤਰੇ ਵਿੱਚ ਪੈ ਜਾਂਦਾ ਹੈ ਤੇ ਇਨ੍ਹਾਂ ਦੇ ਲੁਪਤ ਹੋਣ ਦੇ ਰਾਹ ਵੀ ਖੁਲ ਜਾਂਦੇ ਹਨ ਸਾਡਾ ਆਪਣਾ ਜੀਵਨ ਵੀ ਹੋਰਨਾਂ ਜੀਵਾਂ ਦੇ ਆਸਰੇ ਰਿੜ ਰਿਹਾ ਹੈ। ਸਾਡੀ ਖੁਰਾਕ ਦੀ ਉਪਜ ਤੇ ਖਾਦੀ ਖੁਰਾਕ ਦਾ ਸਰੀਰ ਅੰਦਰ ਭੁਗਤਾਨ ਭਿੰਨ-ਭਿੰਨ ਵੰਨਗੀ ਦੇ ਕਿਟਾਣੂੰਆਂ ਬਿਨ੍ਹਾਂ ਸੰਭਵ ਨਹੀਂ। ਰੋਗ ਭਾਵੇਂ ਪਰਜੀਵਾਂ ਕਾਰਨ ਹੀ ਉਪਜਦੇ ਹਨ ਪਰ ਰੋਗਾਂ ਦੇ ਇਲਾਜ ਲਈ ਵੀ ਅਸੀਂ ਜੀਵਾਂ ਉੱਪਰ ਹੀ ਨਿਰਭਰ ਹਾਂ। ਅੱਜ 40 ਪ੍ਰਕਾਰ ਦੀਆਂ ਬੂਟੀਆਂ ਦਵਾ ਵਜੋਂ ਵਰਤੀਆਂ ਜਾ ਰਹੀਆਂ ਹਨ ਅਤੇ ਅਜੇ 99% ਬੂਟੀਆਂ ਦਾ ਅਧਿਐਨ ਬਾਕੀ ਹੈ। ਇਨਾਂ ਕੁਝ ਜਾਨਣ ਤੋਂ ਬਾਅਦ ਜੀਵ ਵੰਨਗੀ ਲਈ ਫਿਕਰਮੰਦ ਹੋਣਾ ਸਾਡੇ ਲਈ ਇੱਕ ਲਾਜਮੀ ਜਿਹੀ ਗੱਲ ਹੈ।

ਜੀਵ ਸੰਸਾਰ ਦੀ ਰੱਖਿਆ ਸਾਡੇ ਆਪਣੇ ਫਾਇਦੇ ਲਈ ਹੈ ਸਾਡੀ ਅਣਗਹਿਲੀ ਕਾਰਨ ਵੇਹਲਾਂ ਦਾ ਸਫਾਇਆ ਹੋਇਆ ਹੈ, ਬਹੁਤ ਵੱਡੇ ਪ੍ਰਕਾਰ ਦੇ ਹਾਥੀ, ਡੋਡੋ, ਅਨੇਕਾਂ ਪੰਛੀ ਅਲੋਪ ਹੋਏ ਹਨ। ਸ਼ੇਰ, ਚੀਤੇ ਘੱਟਦੇ ਜਾ ਰਹੇ ਹਨ। ਕੀਟ ਅਤੇ ਕਿਰਲੇ, ਥੋਕ ਦੇ ਭਾਅ ਸੰਸਾਰੋਂ ਕੂਚ ਕਰ ਰਹੇ ਹਨ। ਮਨੁੱਖ ਨੂੰ ਆਪਣੇ ਹੀ ਜੀਵਨ ਦੀ ਭਲਾਈ ਖਾਤਰ ਇਹ ਵਿਚਾਰਨਾ ਹੀ ਪਵੇਗਾ ਕਿ ਜੀਵ ਨਸਲਾਂ ਦੇ ਬਚਾਅ ਵਿੱਚ ਇਸ ਧਰਤੀ ਦਾ ਬਚਾਅ ਹੈ ਜਿਥੇ ਸਾਡੇ ਸਾਰਿਆਂ ਦਾ ਵਾਸ ਹੈ। ਸਾਨੂੰ ਇਨ੍ਹਾਂ ਪਰਜੀਵਾਂ ਨਾਲ ਜੀਣਾ ਸਿੱਖਣਾ ਪਏਗਾ। ਇਨ੍ਹਾਂ ਪਰਜੀਵਾਂ ਕਾਰਨ ਹੀ ਸਾਡੀ ਜਿੰਦਗੀ ਹੈ।

***9417924009***

---

ਸਫਾ 18 ਦਾ ਬਾਕੀ

ਅਖ਼ੇ ਦੇਰ ਘਰ ਉਹਦੇ ਨਾ ਹਨ੍ਹੇਰ ਹੋਂਵਦਾ,
ਕਿੰਨੀ ਦੇਰ ਹੋਰ ਲੱਗੂ, ਸਾਨੂੰ ਦੇਰ ਚਾਹੀਦੀ।
ਸਾਨੂੰ ਕੀਤਾ ਪ੍ਰਦੇਸੀ, ਤੁਸੀਂ ਸਾਡੇ ਹੀ ਬਰੂਹਾਂ,
ਸਾਡੇ ਘਰ ਦੀ ਹੀ ਯਾਰ' ਸਾਨੂੰ ਮੇਰ ਚਾਹੀਦੀ।
ਪੁੱਜ ਜਾਵੇ 'ਉਸ' ਕੋਲ, ਐਸੀ 'ਸੱਦਾਂ' ਉੱਚੀ ਲਾਵੇ',
ਦਿਲਾਂ ਵਿਚ' ਉੱਠੀ ਹੋਈ , ਇੱਕ ਲੇਰ ਚਾਹੀਦੀ।
ਬੜੇ ਥੱਕ ਗਏ ਹਾਂ ਬੋਲ ਸੁਣ ਸੁਣ ਕਾਇਰਾਂ ਦੇ,
ਬਾਜਾਂ ਵਾਲ਼ੇ ਦੀ ਗਰਜ ਸਾਨੂੰ ਫੇਰ ਚਾਹੀਦੀ ।

ਰਾਬਿੰਦਰ ਸਿੰਘ ਰੱਬੀ
9417600517

# ਬੁਝੋ ਤਾਂ.....! ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਕੌਣ ਹੋਇਆ?

**ਸ. ਤਰਲੋਚਨ ਸਿੰਘ ਦੁਪਾਲਪੁਰ**

ਜਿਹੜੇ ਵੀ ਪਾਠਕ ਉਪਰੋਕਤ ਸਿਰਲੇਖ ਵਾਲੇ ਸਵਾਲ ਦਾ ਸਹੀ ਸਹੀ ਜਵਾਬ ਲੱਭ ਲੈਣਗੇ, 'ਉਨ੍ਹਾਂ ਦੇ ਮਨਾਂ ਵਿੱਚ ਸ਼੍ਰੋਮਣੀ ਕਮੇਟੀ ਬਾਬਤ ਉਠਦੇ ਬਹੁਤ ਸਾਰੇ ਸਵਾਲ ਖੁਦ-ਬ-ਖੁਦ ਹੱਲ ਹੋ ਜਾਣਗੇ। ਸੌ ਤਾਲਿਆਂ ਦੀ ਇੱਕੋ ਚਾਬੀ ਵਾਲੇ ਨੁਕਤੇ ਅਨੁਸਾਰ ਇਹ ਇਕੋ ਸਵਾਲ ਪੁੱਛ ਲੈਣ ਨਾਲ ਕਈ ਘੁੰਡੀਆਂ ਖੁੱਲ੍ਹ ਜਾਣਗੀਆਂ ਜਿਵੇਂ ਕਿ ਸ਼੍ਰੋਮਣੀ ਕਮੇਟੀ ਵਲੋਂ ਛਾਪੀਆਂ ਜਾਂਦੀਆਂ ਕਿਤਾਬਾਂ ਵਿੱਚ ਸਿੱਖ ਇਤਿਹਾਸ ਨੂੰ ਤੋੜ-ਮਰੋੜ ਕੇ ਕੌਣ ਅਤੇ ਕਿਉਂ ਛਪਵਾਉਂਦਾ ਹੈ? ਕਮੇਟੀ ਵਲੋਂ ਇਕ ਸ਼ਤਾਬਦੀ ਮੌਕੇ ਬਣਵਾਏ ਗਏ ਯਾਦਗਾਰੀ ਸਿੱਕਿਆਂ ਉੱਤੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਕਿਸ ਨੇ ਬਣਵਾਈਆਂ ਹੋਣਗੀਆਂ? ਕੌਮ ਵਲੋਂ ਪ੍ਰਵਾਨ ਹੋਏ ਨਾਨਕਸ਼ਾਹੀ ਕੈਲੰਡਰ ਨੂੰ ਤਹਿਸ-ਨਹਿਸ ਕਰਨ ਲਈ ਗੁੱਝੀਆਂ ਛੁਰੀਆਂ ਕਿਸ ਨੇ ਚਲਾਈਆਂ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਂ 'ਤੇ ਬਣਾਈ ਗਈ ਯੂਨੀਵਰਸਿਟੀ ਦੇ ਨਾਂ ਵਿੱਚੋਂ ਸਿੱਖ ਸ਼ਬਦ ਕਿਸ ਨੇ ਕਢਵਾਇਆ? ਸ਼੍ਰੋਮਣੀ ਕਮੇਟੀ ਦੇ ਵਿੱਦਿਅਕ ਅਦਾਰਿਆਂ ਵਿੱਚ ਸਿੱਖੀ ਸਰੂਪ ਵਾਲੇ ਪ੍ਰਾ-ਅਧਿਆਪਕਾਂ ਅਤੇ ਵਿਦਿਆਰਥੀਆਂ ਦੀ ਗਿਣਤੀ ਘੱਟਦੀ ਕਿਉਂ ਜਾ ਰਹੀ ਹੈ? ਇਹੋ ਜਿਹੇ ਕਈ ਹੋਰ ਛੋਟੇ-ਵੱਡੇ ਸਵਾਲਾਂ ਦੇ ਨਾਲ-ਨਾਲ ਸਭ ਤੋਂ ਪ੍ਰਮੁੱਖ ਸਵਾਲ ਕਿ ਸ਼੍ਰੋਮਣੀ ਕਮੇਟੀ ਨੂੰ ਆਪਣੀ ਹੀ ਜੇਬ ਵਿੱਚ ਪਾਈ ਰੱਖਣ ਲਈ ਸਿੱਖ ਸਿਆਸਤਦਾਨ ਪੱਬਾਂ ਭਾਰ ਕਿਉਂ ਹੋਏ ਰਹਿੰਦੇ ਹਨ? ਦਾ ਜਵਾਬ ਵੀ ਜ਼ਰੂਰ ਮਿਲ ਜਾਵੇਗਾ।

ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਸਾਹਮਣੇ ਬਣੇ ਮਾਤਾ ਨਾਨਕੀ ਨਿਵਾਸ ਵਿੱਚ ਇੱਕ ਜੋੜ ਮੇਲੇ ਤੋਂ ਪਹਿਲਾਂ ਸ਼੍ਰੋਮਣੀ ਕਮੇਟੀ ਮੈਂਬਰਾਂ ਦੀ 'ਜਾਇਦਾਦ ਸਬ ਕਮੇਟੀ' ਦੀ ਮੀਟਿੰਗ ਹੋਈ। ਸਮਾਪਤੀ ਮੌਕੇ ਦਫਤਰ ਦੀ ਸੂਮੋ ਗੱਡੀ ਸਾਨੂੰ ਚਾਰ-ਪੰਜ ਮੈਂਬਰਾਂ ਨੂੰ ਘਰੋ-ਘਰੀ ਪਹੁੰਚਾਉਣ ਲਈ ਗੜ੍ਹਸ਼ੰਕਰ ਵੱਲ ਨੂੰ ਰਵਾਨਾ ਹੋ ਗਈ। ਜਿਵੇਂ ਅਕਸਰ ਪੇਂਡੂ ਬੀਬੀਆਂ ਬੱਸਾਂ ਵਿੱਚ ਸਫ਼ਰ ਕਰਨ ਵੇਲੇ ਆਪਣੀਆਂ ਨੂੰਹਾਂ-ਧੀਆਂ ਦੀਆਂ ਚੁਗਲੀਆਂ ਦਿਲ ਖੋਲ੍ਹ ਕੇ ਕਰਦੀਆਂ ਨੇ। ਇਵੇਂ ਹੀ ਸ਼੍ਰੋਮਣੀ ਕਮੇਟੀ ਮੈਂਬਰ ਸਾਹਿਬਾਨ, ਮੀਟਿੰਗ 'ਤੇ ਗਏ ਹੋਏ ਰਾਤ ਦੇ ਠਹਿਰਾਅ ਦੌਰਾਨ ਜਾਂ ਏਧਰ ਉਧਰ ਨੂੰ ਇਕੱਠਿਆਂ ਸਫ਼ਰ ਕਰਨ ਵੇਲੇ, ਦਿਲਾਂ ਦੀ ਭੜਾਸ ਕੱਢ ਲੈਂਦੇ ਹਨ। ਮੀਟਿੰਗ ਵਿੱਚ ਤਾਂ ਵਿਚਾਰਿਆਂ ਨੂੰ ਦੋ ਹੀ ਖਾਸ ਕੰਮ ਹੁੰਦੇ ਹਨ:- ਇੱਕ ਫਟਾਫਟ ਘੁੱਗੀਆਂ ਮਾਰਨੀਆਂ ਤੇ ਦੂਜਾ ਸਾਰੇ ਅਧਿਕਾਰ ਪ੍ਰਧਾਨ ਸਾਹਿਬ ਦੇ ਹਵਾਲੇ ਕਰਨੇ।

ਨੰਗਲ ਵਾਲੀ ਰੇਲਵੇ ਲਾਈਨ ਟਪਦਿਆਂ ਸਾਰ ਸੂਮੋ 'ਚ ਬੈਠੇ ਹੁਸ਼ਿਆਰਪੁਰ ਇਲਾਕੇ ਨਾਲ ਸੰਬੰਧਤ ਦੋ ਕਮੇਟੀ ਮੈਂਬਰਾਂ ਨੇ ਆਪਣੇ ਦਰਦਾਂ ਦੀ ਪੂਣੀ ਛੋਹ ਲਈ। ਇੱਕ ਦੂਜੇ ਦੀ ਤਾਈਦ ਅਤੇ ਤਾਈਦ-ਤਾਈਦ ਕਰਦਿਆਂ ਉਨ੍ਹਾਂ ਨੇ ਪੂਰੀ ਦਾਸਤਾਂ ਇੰਜ ਸੁਣਾਈ। ਇਨ੍ਹਾਂ ਦੁਹਾਂ ਸਿੰਘਾਂ ਦੇ ਆਪਣੇ ਹਲਕੇ ਵਿੱਚ ਚੱਲ ਰਹੇ ਸ਼੍ਰੋਮਣੀ ਕਮੇਟੀ ਦੇ ਇੱਕ ਵਿੱਦਿਅਕ ਅਦਾਰੇ ਵਿੱਚ ਲੈਕਚਰਾਰ ਦੀ ਅਸਾਮੀ ਖਾਲੀ ਹੋ ਗਈ। ਇਸ ਅਸਾਮੀ ਦੀਆਂ ਵਿੱਦਿਅਕ ਯੋਗਤਾਵਾਂ ਪੂਰੀਆਂ ਕਰਦੇ ਇੱਕ ਗੁਰਸਿੱਖ ਨੌਜਵਾਨ ਨੇ ਇਨ੍ਹਾਂ ਨਾਲ ਰਾਬਤਾ ਬਣਾਇਆ ਅਤੇ ਉਪਰੋਕਤ ਅਸਾਮੀ 'ਚ ਆਪਣੀ ਨਿਯੁਕਤੀ ਕਰਵਾਉਣ ਲਈ ਹਮਾਇਤ ਮੰਗੀ। ਅੰਮ੍ਰਿਤਧਾਰੀ ਗੁਰਸਿੱਖ ਅਤੇ ਪੜ੍ਹਿਆ-ਲਿਖਿਆ ਮੁੰਡਾ ਵੇਖ ਕੇ ਇਹ ਮੈਂਬਰ ਪ੍ਰਸੰਨ ਹੋ ਕੇ ਉਸਦੀ ਸਿਫਾਰਸ਼ ਕਰਨ ਲਈ ਝੱਟ ਤਿਆਰ ਹੋ ਗਏ। ਦੂਜੇ ਦਿਨ ਹੀ ਇਹ ਮੁੰਡੇ ਨੂੰ ਨਾਲ ਲੈ ਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੂੰ ਜਾ ਮਿਲੇ। ਪ੍ਰਧਾਨ ਜੀ ਨੇ ਰਸਮੀ ਜਿਹੇ ਤਰੀਕੇ ਨਾਲ ਉਸ ਉਮੀਦਵਾਰ ਦੇ ਸਰਟੀਫਿਕੇਟ ਵਗੈਰਾ ਵੇਖੇ ਅਤੇ ਮੁੰਡੇ ਸਾਹਮਣੇ ਦੋਹਾਂ ਮੈਂਬਰਾਂ ਨੂੰ ਵਿਚਾਰ ਕਰਨ ਦਾ ਭਰੋਸਾ ਦੇ ਦਿੱਤਾ। ਪਰ ਮੈਂਬਰਾਂ ਨੂੰ ਵੱਖਰੇ ਤੌਰ 'ਤੇ ਅੰਦਰ ਲਿਜਾ ਕੇ ਪ੍ਰਧਾਨ ਜੀ ਨੇ ਦੱਸਿਆ ਕਿ "ਤੁਸੀਂ ਪੰਜ-ਸੱਤ ਘੰਟੇ ਲੇਟ ਹੋ ਗਏ। ਤੁਹਾਡੇ ਤੋਂ ਪਹਿਲਾਂ ਮੈਨੂੰ ਫਲਾਣਾ ਮੈਂਬਰ ਆਪਣੇ ਇੱਕ ਰਿਸ਼ਤੇਦਾਰ ਮੁੰਡੇ ਦਾ ਨਾਂ ਲਿਖਾ ਗਿਐ। ਉਹਦੇ ਕੋਲ ਪ੍ਰਧਾਨ ਸਾਹਿਬ ਦੀ ਸਿਫ਼ਾਰਸ਼ੀ ਚਿੱਠੀ ਵੀ ਸੀ। ਬੰਦਾ ਉਹੀ ਰੱਖ ਹੋਣੈ, ਵੈਸੇ ਮੁੰਡਾ ਉਹ ਵੀ ਦਰਸ਼ਨੀ ਗੁਰਸਿੱਖ ਹੈ।"

ਇਨ੍ਹਾਂ ਮੈਂਬਰਾਂ ਨੇ ਰੋਸ ਜ਼ਾਹਰ ਕੀਤਾ ਕਿ ਸਾਨੂੰ ਹਲਕਾ ਮੈਂਬਰਾਂ ਨੂੰ ਛੱਡ ਕੇ ਬਾਹਰਲੇ ਹਲਕੇ ਦੇ ਮੈਂਬਰ ਨੂੰ ਤਰਜੀਹ ਦਿੱਤੀ ਜਾ ਰਹੀ ਹੈ ਜੋ ਕਿ ਸਾਡੇ ਨਾਲ ਸਰਾਸਰ ਬੇਇਨਸਾਫੀ ਹੈ ਪਰ ਪ੍ਰਧਾਨ ਜੀ ਨੇ ਅਸਮਰੱਥਾ ਜ਼ਾਹਿਰ ਕਰਦਿਆਂ ਇਨ੍ਹਾਂ ਨੂੰ ਇਹ ਸਿਆਸੀ ਭਰੋਸਾ ਦੇ ਦਿੱਤਾ। ਅਖੇ, "ਫ਼ਿਕਰ ਨਾ ਕਰੋ। ਤੁਹਾਡਾ ਬੰਦਾ ਵੀ ਕਿਤੇ ਨਾ ਕਿਤੇ ਜ਼ਰੂਰ ਐਡਜਸਟ ਕਰਾਂਗੇ।" ਪ੍ਰਧਾਨ ਜੀ ਨੂੰ ਪਹਿਲਾਂ ਮਿਲ ਚੁੱਕੇ ਮੈਂਬਰ ਨੇ ਵੀ ਇਨ੍ਹਾਂ ਦੂਹਾਂ ਜਥੇਦਾਰਾਂ ਨੂੰ ਘਰ ਜਾ ਕੇ ਰਾਜ਼ੀ ਕਰ ਲਿਆ। ਇੰਜ ਦੋਹਾਂ ਦਾ ਗੁੱਸਾ ਵੀ ਠੰਡਾ ਹੋ ਗਿਆ।

ਕੁੱਝ ਅਰਸੇ ਪਿੱਛੋਂ ਇਸ ਵਿੱਦਿਅਕ ਅਦਾਰੇ ਵਿੱਚ ਕੋਈ ਸਮਾਗਮ ਆਯੋਜਿਤ ਹੋਇਆ ਉਥੇ ਦਫ਼ਤਰ 'ਚ ਬੈਠਿਆਂ ਇਨ੍ਹਾਂ ਦੂਹਾਂ ਮੈਂਬਰਾਂ ਨੇ ਪ੍ਰਿੰਸੀਪਲ ਨੂੰ ਸੁਭਾਵਿਕ ਹੀ ਪੁੱਛ ਲਿਆ ਕਿ ਜਿਹੜਾ ਨਵਾਂ ਲੈਕਚਰਾਰ ਰੱਖਿਆ ਹੈ, ਸਾਨੂੰ ਵੀ ਉਹਦੇ ਦਰਸ਼ਨ ਕਰਵਾ ਦਿਓ।

ਪ੍ਰਿੰਸੀਪਲ ਨੇ ਖੁਸ਼ ਹੁੰਦਿਆਂ, ਲਾਗੇ ਬੈਠੇ ਇੱਕ ਨੌਜਵਾਨ ਵੱਲ ਹੱਥ ਕਰਦਿਆਂ ਆਖਿਆ-"ਆਹ ਦੇਖੋ ਤਾਂ ਬੈਠੇ ਨੇ। ... ਬੜੇ ਮਿਲਾਪੜੇ ਤੇ ਮਿਹਨਤੀ ਨੇ ਇਹ।" ਦੋਵੇਂ ਮੈਂਬਰ ਉਸ ਲੈਕਚਰਾਰ ਵੱਲ ਵੇਖ ਕੇ ਹੱਕੇ-ਬੱਕੇ ਰਹਿ ਗਏ। ਉਹ ਮੁੰਡਾ ਸਫਾ ਚੱਟ ਕਲੀਨਸ਼ੇਵ!! ... ਦੋਹਾਂ ਮੈਂਬਰਾਂ ਦੇ ਮੂੰਹ ਇੰਜ ਹੋ ਗਏ ਜਿਵੇਂ ਕੁਨੈਣ ਪੀਤੀ ਹੁੰਦੀ ਐ। ਦੋਵੇਂ ਜਣੇ ਸੋਚਣ ਲੱਗੇ ਕਿ ਅਕਸਰ ਇਹ ਗੱਲਾਂ ਸੁਣਨ ਵਿੱਚ ਆਉਂਦੀਆਂ ਨੇ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਚਲਦੇ ਸਕੂਲਾਂ/ਕਾਲਜਾਂ ਵਿੱਚ ਨੌਕਰੀ ਲੈਣ ਲਈ ਸਿੱਖ ਪਰਿਵਾਰਾਂ ਦੇ ਮੁੰਡੇ ਚੌਹ ਕੁ ਦਿਨਾਂ ਲਈ ਕੇਸ ਕਟਣੇ ਬੰਦ ਕਰਕੇ ਦਾੜ੍ਹੀਆਂ ਵਧਾ ਲੈਂਦੇ ਹਨ ਅਤੇ ਨੌਕਰੀ ਮਿਲ ਜਾਣ ਤੋਂ ਬਾਅਦ, ਕੋਈ ਨਾ ਕੋਈ ਬਹਾਨਾ ਲਾ ਕੇ, ਮੁੜ ਘਰੜ-ਮਰੜ ਹੋ ਜਾਂਦੇ ਨੇ। ... ਉਨ੍ਹਾਂ ਨੂੰ ਇਸ ਕੇਸ ਵਿੱਚ ਵੀ ਐਸਾ ਹੀ ਭਾਣਾ ਵਰਤਿਆ ਜਾਪਿਆ।

ਲੈਕਚਰਾਰ ਨੂੰ ਸੁਆਰ ਕੇ ਠਿੱਠ ਕਰਨ ਦੀ ਮਨਸ਼ਾ ਨਾਲ, ਕੁੱਝ ਚਿਰ ਚੁੱਪ ਰਹਿਣ ਤੋਂ ਬਾਅਦ, ਇਨ੍ਹਾਂ ਉਸ ਮੁੰਡੇ ਨੂੰ ਪੁਛਿਆ- "ਕੀ ਨਾਂ ਏ ਬਈ ਜੁਆਨਾ ਤੇਰਾ?" ਮੁੰਡੇ ਮੂੰਹੋਂ ਗ਼ੈਰ-ਸਿੱਖ ਵਾਲਾ ਨਾਂ ਅਤੇ ਨਾਲ 'ਵਰਮਾ-ਤ੍ਰਿਵੈਦੀ ਜਾਂ ਸਕਸੈਨਾ' ਵਰਗਾ ਗੋਤ ਬੋਲਿਆ ਸੁਣ ਕੇ ਦੋਹਾਂ ਜਥੇਦਾਰਾਂ ਦੇ ਰਹਿੰਦੇ ਵੀ ਤੌਰ-ਭੌਰ ਉਡ ਗਏ। "ਹੈਂਅ? ਸਾਡੇ ਨਾਲ ਨੰਗਾ ਚਿੱਟਾ ਧੋਖਾ? .... ਸਾਨੂੰ ਤਾਂ ਪ੍ਰਧਾਨ ਜੀ ਨੇ ਦੱਸਿਆ ਸੀ ਕਿ ਪਹਿਲਾਂ ਆਈ ਸਿਫ਼ਾਰਸ਼ ਵਾਲਾ ਨੌਜਵਾਨ ਵੀ ਦਰਸ਼ਨੀ ਗੁਰਸਿੱਖ ਹੈ। ਆਹ ਤਾਂ ਹੋਰ ਈ ਚੰਨ ਚੜ੍ਹਿਆ ਹੋਇਐ।"

ਅਦਾਰੇ ਵਿੱਚ ਹੋਇਆ ਸਮਾਗਮ ਮੁੱਕਣ ਤੋਂ ਬਾਅਦ ਦੋਵੇਂ ਮੈਂਬਰ ਭੱਠੇ-ਛਿੱਸੇ ਜਾ ਗੱਜੇ ਪ੍ਰਧਾਨ ਜੀ ਪਾਸ। ਗੋਗਲੂਆਂ ਤੋਂ ਮਿੱਟੀ ਝਾੜਨ ਵਾਂਗ ਪਹਿਲਾਂ ਤਾਂ ਪ੍ਰਧਾਨ ਲੋਲੋ-ਪੋਪੋ ਕਰਨ ਲੱਗ ਪਿਆ। ਪਰ ਜਦ ਇਹ ਖਹਿੜੇ ਪੈ ਗਏ ਕਿ ਜੋ ਹੋ ਗਿਆ ਸੀ, ਹੋ ਗਿਆ, ਘੱਟ ਤੋਂ ਘੱਟ ਸਾਨੂੰ ਹੁਣ ਤਾਂ ਦੱਸ ਦਿਉ ਕਿ ਦੋ ਅੰਮ੍ਰਿਤਧਾਰੀ ਗੁਰਸਿੱਖਾਂ ਨੂੰ ਛੱਡ ਕੇ ਇੱਕ ਗ਼ੈਰ ਸਿੱਖ ਨੂੰ ਨੌਕਰੀ ਕਿਉਂ ਦਿੱਤੀ ਗਈ? ਤਾਂ ਫਿਰ ਪ੍ਰਧਾਨ ਜੀ ਨੇ ਵਿਚਲੀ ਗੱਲ ਦੱਸੀ ਜਿਸ ਨੂੰ ਸੁਣ ਕੇ ਵਿਚਾਰੇ ਸੁੰਨ ਹੋ ਕੇ ਰਹਿ ਗਏ।

"ਓ ਬਈ ਜਥੇਦਾਰੋ... " ਪ੍ਰਧਾਨ ਜੀ ਪਰਦੇ ਨਾਲ ਹੌਲੀ ਜਹੇ ਬੋਲੇ, "ਤੁਹਾਡਾ ਰੋਸ ਬਿਲਕੁਲ ਜਾਇਜ਼ ਹੈ। ਜਥੇਦਾਰ... ਸਿੰਘ ਦਾ ਸਿਫ਼ਾਰਸ਼ੀ ਮੁੰਡਾ ਸਿਲੈਕਟ ਹੋ ਈ ਗਿਆ ਸੀ, ਪਰ ਐਨ ਆਖ਼ਰੀ ਪਲਾਂ 'ਚ ਮੈਨੂੰ ਪ੍ਰਧਾਨ ਸਾਹਿਬ ਦਾ ਫੋਨ ਆ ਗਿਆ ਕਿ ਮੈਂ ਜਿਸ ਮੁੰਡੇ ਨੂੰ ਸਲਿੱਪ ਦੇ ਕੇ ਭੇਜ ਰਿਹਾਂ, ਇਹਨੂੰ ਹੀ ਜੁਆਇਨ ਕਰਵਾਇਓ।"

"ਐਡਾ ਕਿਹੜਾ ਜ਼ੋਰਾਵਰ ਜਥੇਦਾਰ ਆ ਗਿਆ ਜਿਸ ਨੇ ਆਖਰੀ ਪਲਾਂ 'ਤੇ ਆਪਣੀ ਪੁਗਾ ਲਈ? ਜਥੇਦਾਰ ਨੇ ਪ੍ਰਧਾਨ ਜੀ ਪਾਸੋਂ ਡੂੰਘੀ ਜਾਣਕਾਰੀ ਲੈਣ ਲਈ ਪੁਛਿਆ। ਪ੍ਰਧਾਨ ਸਾਹਿਬ ਨੂੰ ਦਿੱਲੀਓਂ ਅਡਵਾਨੀ ਸਾਹਿਬ ਦਾ ਫ਼ੋਨ ਆ ਗਿਆ ਸੀ, ਇਸ ਮੁੰਡੇ ਬਾਰੇ। ਪ੍ਰਧਾਨ ਜੀ ਨੇ ਹੋਰ ਧੀਮੀ ਵਾਜ਼ ਵਿੱਚ ਬੋਲਦਿਆਂ ਮੈਂਬਰਾਂ ਦੇ ਕੰਨਾਂ ਵਿੱਚ ਦੱਸਿਆ। (ਅਡਵਾਨੀ ਜੀ ਉਸ ਵੇਲੇ ਕੇਂਦਰੀ ਗ੍ਰਹਿ ਮੰਤਰੀ ਸਨ)" ਤੁਹਾਨੂੰ ਪਤਾ ਈ ਐ... ਹੀਂ-ਜੀਂ-ਹੀਂ, ਮੁਜਬੂਰੀ ਵਿੱਚ ਕਈ ਕੁੱਛ ਕਰਨਾ ਪੈਂਦੈ। ਪ੍ਰਧਾਨ ਜੀ ਨੇ ਦੋਹਾਂ ਮੈਂਬਰਾਂ ਨੂੰ ਮਜਬੂਰੀ ਵਾਲੀ ਗੋਲੀ ਨਾਲ ਸ਼ਾਂਤ ਕਰ ਦਿੱਤਾ।

ਗੱਲ ਮੁੱਕਦੀ ਨੂੰ ਸਾਡੀ ਸੂਮੋ ਗੱਡੀ ਗੜ੍ਹਸ਼ੰਕਰ ਦੇ ਨੂਰਪੁਰ ਅੱਡੇ ਪਹੁੰਚ ਚੁੱਕੀ ਸੀ। ਇਥੇ ਸੱਤੀ ਦੇ ਢਾਬੇ 'ਤੇ ਬਹਿ ਕੇ ਚਾਹ ਨਾਲ ਗਰਮਾ-ਗਰਮ ਸਮੋਸੇ ਖਾਂਦਿਆਂ, ਅਸੀਂ ਤਿੰਨਾਂ ਚਹੁੰ ਜਣਿਆਂ ਨੇ ਲੰਘੇ ਸੱਪ ਦੀ ਲਕੀਰ ਨੂੰ ਕੁੱਟਣ ਵਾਂਗ ਉਤਲੇ ਪ੍ਰਕਰਣ ਦੀ ਵੱਖ ਵੱਖ ਪੱਖਾਂ ਤੋਂ ਚੀਰ-ਫਾੜ ਕੀਤੀ।

"ਗ੍ਰਹਿ ਮੰਤਰੀ ਚਾਹੁੰਦਾ ਤਾਂ ਆਪਣੇ ਇਸ ਚਹੇਤੇ ਨੂੰ ਕਿਤੇ ਹੋਰ ਸਕੂਲ-ਕਾਲਜ ਵਿੱਚ ਵੀ ਐਡਜਸਟ ਕਰਵਾ ਸਕਦਾ ਸੀ, ਅਡਵਾਨੀ ਨੂੰ ਸ਼੍ਰੋਮਣੀ ਕਮੇਟੀ ਦਾ ਹੀ ਵਿੱਦਿਅਕ ਅਦਾਰਾ

ਕਿਉਂ ਦਿੱਸਿਆ?"

ਸਿੱਖੀ ਨੂੰ ਬੁੱਧ ਧਰਮ ਵਾਂਗ ਦੇਸ਼-ਨਿਕਾਲਾ ਦੇਣ ਲਈ! ਦੂਸਰੇ ਮੈਂਬਰ ਨੇ ਪਹਿਲੇ ਦੇ ਜਵਾਬ ਵਜੋਂ ਆਪਣਾ ਤਿੱਖਾ ਵਿਚਾਰ ਦੱਸਿਆ। ਤੁਸੀਂ ਇਹ ਸੋਚੋ ਕਿ ਗ੍ਰਹਿ ਮੰਤਰੀ ਦੀ ਸਿਫਾਰਸ਼ ਕੋਈ ਲੱਲੂ-ਪੰਜੂ ਤਾਂ ਪੁਆ ਨਹੀਂ ਸਕਦਾ। ਕੋਈ ਖਾਸ-ਮ-ਖਾਸ ਈ ਹੋਊ। ... ਹੁਣ ਦੇਖੋ ਕਿ ਅਡਵਾਨੀ ਦਾ ਖਾਸ-ਮ-ਖਾਸ ਕੌਣ ਹੋ ਸਕਦੈ? ਗੱਲ ਕਰ ਰਹੇ ਮੈਂਬਰ ਨੇ 'ਕੌਣ ਹੋ ਸਕਦੈ? ਲਫਜ਼ ਨੂੰ ਖਰੋੜ ਕੇ ਬੋਲਦਿਆਂ ਆਪੇ ਜਵਾਬ ਦਿੱਤਾ, ਉਹੀ ਹੋ ਸਕਦੈ, ਜਿਹਦੇ ਰੋਮ-ਰੋਮ 'ਚ ਆਰ.ਐਸ.ਐਸ ਬੋਲਦੀ ਹੋਵੇ।'

ਇਹ ਤਾਂ ਇੱਕ ਨਿੱਕੀ ਜਿਹੀ ਮਿਸਾਲ ਈ ਐ ਉਤਲੇ ਲੈਵਲ 'ਤੇ ਪਤਾ ਨਹੀਂ ਕੀ ਕੀ ਘਾਲੇ ਮਾਲੇ ਹੋਈ ਜਾਂਦੇ ਨੇ। ਢੱਕੀ ਰਿੱਝੇ, ਅਖੇ ਕੋਈ ਨਾ ਬੁੱਝੇ। ... ਆਹ ਐਡੀ ਕੁ ਗੱਲ ਦਾ ਸਾਨੂੰ ਪਤਾ ਲੱਗ ਗਿਆ। ਬਜ਼ੁਰਗ ਮੈਂਬਰ ਨੇ ਚਿੰਤਾ ਜ਼ਾਹਰ ਕਰਦਿਆਂ ਆਖਿਆ। ਚਲੋ ਐਨੀ ਕੱਟੜਤਾ ਵੀ ਨਹੀਂ ਚਾਹੀਦੀ ਕਿ ਕਿਸੇ ਹੋਰ ਧਰਮ ਦਾ ਪੈਰੋਕਾਰ ਸਾਡੇ ਅਦਾਰਿਆਂ 'ਚ ਵੜੇ ਈ ਨਾ, ਪਰ ਆਹ ਤਾਂ ਸ਼ਰੇਆਮ ਧੱਕਾ ਹੈ ਕਿ ਦੋ ਗੁਰਸਿੱਖਾਂ ਨੂੰ ਪਾਸੇ ਕਰਕੇ ਇੱਕ...। ਲਿਬਰਲ ਜਿਹੀ ਸੋਚ ਵਾਲੇ ਦੀ ਗੱਲ ਕੱਟਦਿਆਂ ਹੁਸ਼ਿਆਰਪੁਰਈਏ ਹਿਰਖ ਨਾਲ ਬੋਲੇ- ਦੁੱਖ ਤਾਂ ਇਸੇ ਗੱਲ ਦਾ ਐ ਭਾਈ ਸਾਹਿਬ।

ਇੰਜ ਅੱਧਾ-ਪੌਣਾ ਘੰਟਾ ਜਾਭਾਂ ਦਾ ਭੇੜ ਕਰਕੇ ਅਸੀਂ ਆਪੋ-ਆਪਣੇ ਘਰਾਂ ਨੂੰ ਟੁਰ ਪਏ। ਇਸ ਲਿਖਤ ਨੂੰ ਮੈਂ ਅਗਲੀਆਂ ਗੱਲਾਂ ਲਿਖ ਕੇ ਲਮਕਾਉਣਾ ਨਹੀਂ ਕਿ ਕਿਵੇਂ ਮੈਂ ਆਪਣੇ ਸਾਥੀ ਮੈਂਬਰਾਂ ਦੀ ਸਲਾਹ ਨਾਲ ਪ੍ਰਧਾਨ ਜੀ ਨੂੰ ਨਿੱਜੀ ਰੋਸ-ਪੱਤਰ ਲਿਖਿਆ। ਉਸ ਰੋਸ ਪੱਤਰ ਦਾ ਬਣਿਆ ਕੀ? ਇਹ ਵਿਸਥਾਰ ਵੀ ਨਹੀਂ ਲਿਖ ਰਿਹਾ। ਬਸ ਪਾਠਕ ਜਨਾਂ ਅੱਗੇ ਆਪਣੀ ਕੌਮ ਦੇ ਨਿਘਾਰ ਦਾ ਵਾਸਤਾ ਪਾ ਕੇ ਇਕ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਪ ਸਭ ਨੂੰ ਇਹ ਲਿਖਤ ਪੜ੍ਹ ਕੇ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਕੌਣ ਹੋਇਆ? ਦਾ ਜਵਾਬ ਮਿਲ ਗਿਆ ਹੋਵੇਗਾ। ਬਰਾਏ ਮਿਹਰਬਾਨੀ ਹੁਣ ਆਪ ਜੀ, ਨੀਲੇ ਦੇ ਸ਼ਾਹ ਅਸਵਾਹ ਪੰਥ ਦੇ ਵਾਲੀ ਸਾਹਿਬ ਦਸਮੇਸ਼ ਨੂੰ ਹਾਜ਼ਰ-ਨਾਜ਼ਰ ਜਾਣ ਕੇ ਆਪਣੀ ਜ਼ਮੀਰ ਨੂੰ ਪੁੱਛਿਓ ਕਿ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿੱਚ ਕਿਹੋ ਜਿਹਾ ਯੋਗਦਾਨ ਪਾਉਣਾ ਚਾਹੀਦਾ ਹੈ।

ਇਹ ਜ਼ਰੂਰੀ ਨਹੀਂ ਕਿ ਜਿਨ੍ਹਾਂ ਨੇ ਵੋਟਾਂ ਪਾਉਣੀਆਂ ਨੇ ਉਹੀ ਸੋਚਣ ਸਗੋਂ ਜਿਹੜਾ ਵੀ ਸਿੱਖ ਚਾਹੁੰਦਾ ਹੈ ਕਿ ਸਾਡੀ ਕੌਮ ਨਾਲ ਬੋਧੀਆਂ ਵਾਲੀ ਹੋਣੀ ਨਾ ਵਾਪਰ ਜਾਏ, 'ਜਬ ਲਗ ਖਾਲਸਾ ਰਹੇ ਨਿਆਰਾ' ਦੇ ਆਦੇਸ਼ ਦਾ ਰੰਗ ਧੁੰਦਲਾ ਨਾ ਪੈ ਜਾਏ, ਉਸ ਦਾ ਕੌਮੀ ਫਰਜ਼ ਬਣਦਾ ਹੈ ਕਿ ਉਹ ਆਪਣੇ ਗੁਰਧਾਮਾਂ ਦੀ ਹਿਫ਼ਾਜ਼ਤ ਲਈ ਆਪਣਾ ਕਣਦਾ ਸਰਦਾ ਯੋਗਦਾਨ ਜ਼ਰੂਰ ਪਾਵੇ।

ਹਰ ਸਿੱਖ ਦੇ ਜ਼ਿਹਨ 'ਚ ਇਹ ਸਵਾਲ ਗੂੰਜਣਾ ਚਾਹੀਦਾ ਹੈ ਕਿ ਸਿੱਖਾਂ ਦੀ ਪਾਰਲੀਮੈਂਟ ਸ਼੍ਰੋਮਣੀ ਕਮੇਟੀ ਨੂੰ ਮੁੜ ਫਿਰ ਉਕਤ ਪ੍ਰਧਾਨਾਂ ਦੇ ਜੁਲੇ ਥੱਲੇ ਨੂੜ ਕੇ ਸੁੱਟਣਾ ਹੈ ਜਾਂ ਇਸ ਕੇਂਦਰੀ ਜਥੇਬੰਦੀ ਨੂੰ ਬਚਾਉਣ ਦਾ ਕੋਈ ਹੀਲਾ ਵਸੀਲਾ ਕਰਨਾ ਹੈ।

(ਧੰਨਵਾਦ ਸਹਿਤ ਰੋਜ਼ਾਨਾ ਸਪੋਕਸਮੈਨ, 25-8-11)

***001-408-903-9952***

## *ਆਪਣੇ ਵਿਚਾਰ/ਸਵਾਲ ਜਰੂਰ ਭੇਜੋ*

***ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਊਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉੱਚਾ ਕਰਨ ਲਈ ਯਤਨ ਕਰਦੇ ਰਹੀਏ। ਪੁੱਛੋ ਤਾਂ ਸਹੀ-ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।***

## ਸਹਿਯੋਗੀਆਂ ਦੇ ਪੱਤਰ

ਸਤਿਕਾਰਯੋਗ ਸ. ਨਸੀਬ ਸਿੰਘ ਸੇਵਕ ਜੀ ਅਤੇ ਸਾਰੇ ਹੀ ਸਹਿਯੋਗੀ,
ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।

ਰਾਜੀ ਖੁਸ਼ੀ ਉਪ੍ਰੰਤ ਮੈਂ ਆਪ ਸਭ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਇਸ ਵਾਰ ਆਪ ਜੀ ਨੇ ਮੇਰਾ ਬਿਲਕੁਲ ਠੀਕ ਐਡਰੇਸ਼ ਲਿਖ ਕੇ ਪੱਤ੍ਰਿਕਾ ਭੇਜੀ ਹੈ, ਦੂਸਰਾ ਧੰਨਵਾਦ ਇਸ ਕਰਕੇ ਹੈ ਕਿ ਆਪ ਜੀ ਮੇਰੀਆਂ ਤੁੱਛ ਜਿਹੀਆਂ ਸੇਵਾਵਾਂ ਪ੍ਰਵਾਨ ਕਰਕੇ ਪਿਆਰੇ ਪਿਆਰੇ ਪਾਠਕਾਂ ਤੱਕ ਪਹੁੰਚਾ ਰਹੇ ਹੋ ਪਰ ਪਤਾ ਨਹੀਂ ਕੀ ਗੱਲ? ਪੱਤ੍ਰਿਕਾ ਲਿਖਣ ਤੱਕ ਮੈਨੂੰ ਅਗਸਤ 11ਦੀ ਪੱਤ੍ਰਿਕਾ ਪ੍ਰਾਪਤ ਨਹੀਂ ਹੋਈ ਜਦੋਂ ਕਿ ਸਤੰਬਰ ਤੇ ਅਕਤੂਬਰ ਦੇ ਦੋਵੇਂ ਅੰਕ ਸਮੇਂ ਸਿਰ ਮਿਲ ਗਏ ਸਨ। ਹੋ ਸਕੇ ਤਾਂ ਭੇਜਣ ਦੀ ਕਿਰਪਾ ਕਰਨੀ। ਪੱਤ੍ਰਿਕਾ ਦੀਆਂ ਸਾਰੀਆਂ ਹੀ ਰਚਨਾਵਾਂ ਪੜ੍ਹਨਯੋਗ ਹਨ। ਨੌਜਵਾਨ ਲੇਖਕ ਸ. ਇਕਵਾਕ ਸਿੰਘ ਭੱਟੀ ਦਾ ਭੇਜਿਆ ਅਨਮੋਲ ਸੁਝਾਅ ਧਿਆਨਯੋਗ ਅਤੇ ਬਹੁਤ ਹੀ ਸ਼ਲਾਘਾਯੋਗ ਹੈ ਜੋ ਕਿ ਜਲਦੀ ਤੋਂ ਜਲਦੀ ਸ਼ੁਰੂ ਕਰਨਾ ਲੋੜਦਾ ਹੈ।

ਬਹੁਤ ਬਹੁਤ ਧੰਨਵਾਦ ਸਹਿਤ

ਆਪ ਦਾ ਸ਼ੁਭ ਚਿੰਤਕ
ਮਾਸਟਰ ਸੁਖਦੇਵ ਸਿੰਘ ਜਾਚਕ
9464005685

ੴ ਵਾਹਿਗੁਰੂ ਜੀ ਕੀ ਫਤਹਿ॥

ਸਤਿਕਾਰਯਗ ਸੰਪਾਦਕ ਸਾਹਿਬ ਜੀਉ ! ਗੁਰ ਫਤਹਿ ਪਰਵਾਨ ਕਰਨੀ ।

ਭਾਈ ਦਿੱਤ ਸਿੰਘ ਪੱਤ੍ਰਕਾ ਦੁਆਰਾ ਆਪ ਜੀ ਵੱਲੋਂ ਕੌਮ ਖਾਤਰ ਬਹੁਤ ਵਡਮੁੱਲੀ ਅਤੇ ਇਤਿਹਾਸਕ ਸੇਵਾ ਕੀਤੀ ਜਾ ਰਹੀ ਹੈ, ਜਿਸ ਲਈ ਆਪ ਜੀ ਦੀ ਸਮੁੱਚੀ ਟੀਮ ਅਤੇ ਅਦਾਰਾ ਵਧਾਈ ਅਤੇ ਪ੍ਰਸੰਸਾ ਦੀ ਪਾਤਰ ਹੈ । ਕੌਮ ਦੇ ਕੋਹਿਨੂਰ ਹੀਰੇ ਭਾਈ ਦਿੱਤ ਸਿੰਘ ਜੀ, ਪ੍ਰੋ. ਗੁਰਮੁੱਖ ਸਿੰਘ ਜੀ ਬਾਰੇ ਜੋ ਜਾਣਕਾਰੀ ਅੱਜ ਕੌਮ ਤੱਕ ਪਹੁੰਚਾਈ ਜਾ ਰਹੀ ਹੈ ਉਸਦੀ ਅੱਜ ਬਹੁੱਤ ਜ਼ਰੂਰਤ ਹੈ ਕਿਉਂਕਿ ਅੱਜ ਵੀ ਗੁਰੂ ਦਾ ਦੂਲਾ ਖਾਲਸਾ ਅੰਧਵਿਸ਼ਵਾਸੀ ਹੋ ਕੇ ਕਰਮਕਾਂਡੀ ਜੀਵਣ ਹੀ ਬਤੀਤ ਕਰ ਰਿਹਾ ਹੈ ਅਤੇ ਗੁਰਮਤਿ ਸਿਧਾਂਤਾਂ ਤੋਂ ਤਾਂ ਇਹ ਕੋਹਾਂ ਦੂਰ ਜਾ ਚੁੱਕਾ ਹੈ । ਆਸ ਹੈ ਪੱਤ੍ਰਕਾ ਭਵਿੱਖ ਵਿੱਚ ਵੀ ਆਪਣੀ ਸਾਰਥਕ ਭੂਮਿਕਾ ਨਿਭਾਉਂਦੀ ਰਹੇਗੀ । ਇਹੀ ਅਰਦਾਸ ਕਰਦਾ ਹਾਂ । ਆਪਣੀ ਤੁਛ ਜਿਹੀ ਬੁੱਧੀ ਨਾਲ ਆਪ ਜੀ ਨੂੰ ਕੁੱਝ ਸੁਝਾਅ ਦੇਣੇ ਸਨ ਔਰ ਅਗਰ ਆਪ ਜੀ ਸਹੀ ਜਾਣੋ ਤਾਂ ਉਹਨਾਂ ਪੁਰ ਵਿਚਾਰ ਕਰਕੇ ਅਗਲੇਰੀ ਕਾਰਵਾਈ ਸ਼ੁਰੂ ਕੀਤੀ ਜਾ ਸਕਦੀ ਹੈ । ਜਿਵੇਂ ਮਨ ਵਿੱਚ ਖਿਆਲ ਆਇਆ ਕਿ, "ਕਿਉਂ" ਨਾ ਅਗਰ ਆਪ ਜੀ ਦਾ ਅਦਾਰਾ ਇਸ ਨਵੇਂ ਸਾਲ ਤੇ ਸਿੱਖ ਕੌਮ ਦੇ ਮਹਾਨ ਫਿਲਾਸਫਰ, ਕੋਹਿਨੂਰ ਹੀਰੇ ਅਤੇ ਧਰੁੰਧਰ ਵਿਦਵਾਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਤਸਵੀਰ ਸਮੇਤ ਇੱਕ ਕੈਲੰਡਰ ਜਾਰੀ ਕਰੇ, ਜੋ ਲਾਗਤ ਖਰਚੇ ਉੱਪਰ ਪਹਿਲ ਦੇ ਆਧਾਰ ਤੇ ਪੱਤ੍ਰਿਕਾ ਦੇ ਸਮੂਹ ਪਾਠਕ ਜ਼ਰੂਰ ਆਪਣੇ ਘਰ ਵਿੱਚ ਲਗਾਉਣ ਅਤੇ ਕੈਲੰਡਰ ਨੂੰ ਪੱਤ੍ਰਕਾ ਦੇ ਪਾਠਕ ਅੱਗੇ ਵੀ ਆਪਣੀ ਜਾਣ-ਪਹਿਚਾਣ ਵਾਲਿਆਂ ਤੱਕ ਪਹੁੰਚਾਉਣ ।ਜਿਸ ਨਾਲ ਨਵੀਂ ਪੀੜ੍ਹੀ ਦੇ ਨਾਲ ਹੁਣ ਵਾਲਿਆਂ ਨੂੰ ਵੀ ਭਾਈ ਦਿੱਤ ਸਿੰਘ ਜੀ ਬਾਰੇ ਪਤਾ ਲੱਗ ਸਕੇਗਾ । ਦੂਜਾ ਪੱਤ੍ਰਕਾ ਦੇ ਸਾਰੇ ਹੀ ਲੇਖ ਅਤਿ ਸੰਭਾਲਣ ਯੋਗ ਹੁੰਦੇ ਹਨ ਔਰ ਗੁਰਮਤਿ ਦੀ ਸਹੀ ਜਾਣਕਾਰੀ ਸਮੇਤ ਕੌਮ ਦੀ ਤ੍ਰਾਸਦੀ ਬਾਰੇ ਭਰਪੂਰ ਜਾਣਕਾਰੀ ਮੁਹੱਈਆਂ ਕਰਵਾਉਂਦੇ ਹਨ, ਕਿਉਂ ਨਾ ਜੇਕਰ ਕੌਮ ਦੇ ਨਿਡਰ ਅਤੇ ਨਿਧੱੜਕ ਲੇਖਕ ਸਵ. ਸ. ਕੁਲਬੀਰ ਸਿੰਘ ਜੀ ਕੌੜਾ ਦੀ ਪੁਸਤਕ ਲੜੀਵਾਰ ਪ੍ਰਕਾਸ਼ਿਤ ਕੀਤੀ ਜਾਵੇ ਜਾਂ ਉਸ ਵਿੱਚੋਂ ਲੇਖ ਲੈ ਕੇ ਕਿਸ਼ਤਵਾਰ ਧੰਨਵਾਦ ਸਹਿਤ ਛਾਪਣੇ ਸ਼ੁਰੂ ਕੀਤੇ ਜਾਣ ਜਿਸ ਨਾਲ ਕੌਮ ਨੂੰ ਇੱਕ ਹਲੂਣਾ ਦਿੱਤਾ ਜਾ ਸਕਦਾ ਹੈ। ਤੀਜਾ ਕਿਉਂ ਨਾ ਰਸਾਲੇ ਵਿੱਚ ਇੱਕ ਪੰਨੇ ਦਾ ਕੋਈ ਬੱਚਿਆਂ ਲਈ ਵਿਸ਼ੇਸ਼ ਕਾਲਮ ਸ਼ੁਰੂ ਕੀਤਾ ਜਾਵੇ, ਜਿਸ ਵਿੱਚ ਡਰਾਇੰਗ, ਕੋਈ ਧਾਰਮਿਕ ਗੇਮ, ਜਾ ਕੁੱਝ ਹੋਰ ਬੱਚਿਆਂ ਦੀ ਮਾਨਸਿਕਤਾ ਨੂੰ ਮੁੱਖ ਰੱਖਦਿਆਂ ਕੋਈ ਫੀਚਰ ਸ਼ੁਰੂ ਕੀਤਾ ਜਾਵੇ ਜਿਸ ਨਾਲ ਵੱਡਿਆਂ ਦੇ ਨਾਲ ਛੋਟੇ ਬੱਚੇ ਵੀ ਪੱਤ੍ਰਕਾ ਨਾਲ ਜੁੜ ਸਕਣਗੇ ਅਤੇ ਵਧੀਆ ਨਤੀਜਾ ਸਾਹਮਣੇ ਆ ਸਕੇਗਾ ।

ਅਗਰ ਆਪ ਜੀ ਯੋਗ ਸਮਝੋ ਤਾਂ ਆਪਣੀ ਸਮੁੱਚੀ ਪ੍ਰਬੰਧਕੀ ਟੀਮ ਨਾਲ ਸਲਾਹ ਕਰਕੇ ਇਹ ਤਿੰਨ ਨਵੇਂ ਪ੍ਰਾਜੈਕਟ ਸ਼ੁਰੂ ਕੀਤੇ ਜਾ ਸਕਦੇ ਹਨ, ਬਾਕੀ ਆਪ ਜੀ ਨੇ ਵਿਚਾਰ ਲੈਣਾ ਜੀ ।

ਧੰਨਵਾਦ ਸਹਿਤ ।

-ਇਕਵਾਕ ਸਿੰਘ ਪੱਟੀ

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਲਾਈਫ ਮੈਂਬਰ


ਸ ਮਹਿੰਦਰ ਸਿੰਘ ਗਿੱਲ
ਮੁੱਖ ਸਰਪ੍ਰਸਤ


ਸ ਜਸਪਾਲ ਸਿੰਘ ਕੰਵਲ
ਚੇਅਰਮੈਨ ਪ੍ਰਬੰਧਕੀ ਬੋਰਡ


ਪ੍ਰੋ. ਐਸ ਕੇ ਲਖਨਪਾਲ
ਕਨੇਡਾ


ਸ਼੍ਰੀ ਕੇਵਲ ਕ੍ਰਿਸ਼ਨ
ਕਨੇਡਾ


ਵੈਦ ਸੁਖਜਿੰਦਰ ਸਿੰਘ
ਯੋਗੀ

# ਪੱਤ੍ਰਿਕਾ ਦੇ ਨਵੰਬਰ ਮਹੀਨੇ ਦੇ ਲੇਖਕ


ਪ੍ਰੋ. ਕਿਰਪਾਲ ਸਿੰਘ
ਬਡੂੰਗਰ


ਪ੍ਰੋ. ਜਸਵੰਤ ਸਿੰਘ
ਕੈਲਵੀ


ਡਾ. ਹਰਚੰਦ ਸਿੰਘ
ਸਰਹਿੰਦੀ


ਸ. ਤਰਲੋਚਨ ਸਿੰਘ
ਦੁਪਾਲਪੁਰ


ਪ੍ਰੋ. ਇੰਦਰਜੀਤ ਸਿੰਘ
ਗੋਗੋਆਣੀ


ਸ. ਭਗਵਾਨ ਸਿੰਘ
ਸ਼ਾਹਅਬਾਦੀ


ਸ. ਮੇਵਾ ਸਿੰਘ


ਮਾਸਟਰ ਸੁਖਦੇਵ ਸਿੰਘ
ਜ਼ਾਚਕ


ਸ ਸੁਖਦੇਵ ਸਿੰਘ
ਕਲੇਰ


ਸ ਅਵਤਾਰ ਸਿੰਘ
ਤੁੰਗਵਾਲੀ


ਸ. ਸੁਰਿੰਦਰ ਸਿੰਘ
ਖਾਲਸਾ


ਸ. ਹਰਬੰਸ ਸਿੰਘ ਸ਼ਾਨ


ਡਾ. ਸਾਧੂ ਰਾਮ
ਲੰਗੇਆਣਾ


ਪ੍ਰਿੰ. ਨਸੀਬ ਸਿੰਘ
ਸੇਵਕ


ਸ ਇੰਦਰਪਾਲ ਸਿੰਘ
ਪੱਟੀ

IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036